੧ ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਤਿਗੁਰੂ ਜਗਜੀਤ ਸਿੰਘ
# ਇਕ ਪਰਿਵਰਤਨ

ਪ੍ਰੀਤਮ ਸਿੰਘ ਕਵੀ

**ਨਾਮਧਾਰੀ ਦਰਬਾਰ**

ਸ੍ਰੀ ਭੈਣੀ ਸਾਹਿਬ

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਤਿਗੁਰੂ ਜਗਜੀਤ ਸਿੰਘ
# ਇਕ ਪਰਿਵਰਤਨ

ਪ੍ਰੀਤਮ ਸਿੰਘ ਕਵੀ


## ਨਾਮਧਾਰੀ ਦਰਬਾਰ
ਸ੍ਰੀ ਭਣੀ ਸਾਹਿਬ

# ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ

ਨਾਮਧਾਰੀ ਪੰਥ ਦੇ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਤਿਭਾ ਸੰਪੰਨ ਸ਼ਖ਼ਸੀਅਤ ਦਾ ਧਿਆਨ ਕਰਦਿਆਂ ਉਹਨਾਂ ਦਾ ਬਚਪਨ ਯਾਦ ਆ ਜਾਂਦਾ ਹੈ ਜਿਸ ਵਿਚ ਅੱਜ ਵਾਲੇ ਉਹਨਾਂ ਦੇ ਗੁਣ-ਭੰਡਾਰਾਂ ਦੇ ਅੰਕੁਰ, ਬੀਜ-ਰੂਪ ਵਿਚ ਪਏ ਵਿਕਾਸ ਲਈ ਤਾਂਘ ਰਹੇ ਸਨ । ਕਿਉਂਕਿ ਘੱਟੋ ਘੱਟ ੨੦ ਬਹਾਰਾਂ ਮੈਂ ਉਹਨਾਂ ਨਾਲ ਖੇਡਿਆ-ਮੱਲ੍ਹਿਆ, ਲੜਿਆ-ਝਗੜਿਆ ਤੇ ਪਿਆਰ-ਮਲ੍ਹਾਰ ਕੀਤੇ ਹਨ ਇਸ ਲਈ ਉਹਨਾਂ ਦੇ "ਅੱਜ" ਵਿਚ ਮੈਨੂੰ ਉਹ ਸਭ ਕੁਝ ਸਪੱਸ਼ਟ ਲਭਦਾ ਹੈ ਜੋ ਉਹਨਾਂ ਦੇ ਦੂਰ ਬੀਤੇ "ਕਲ੍ਹ" ਵਿਚ ਸੀ ।

ਜਦੋਂ ਪੂਰਵ ਸਤਿਗੁਰੂਆਂ ਨਾਲ ਇਹਨਾਂ ਦੀ ਤੁਲਨਾ ਕਰਨ ਲਗੀ ਦੀ ਹੈ ਤਾਂ ਛੇਤੀ ਹੀ ਇਹ ਸੋਝੀ ਅੰਦਰ ਪ੍ਰਕਾਸ਼ ਕਰ ਦਿੰਦੀ ਹੈ : ਹਰ ਸਤਿਗੁਰੂ ਨੂੰ ਉਹਦੇ ਚੌਗਿਰਦੇ, ਸਮੇਂ ਅਤੇ ਹਾਲਾਤ ਵਿਚ ਰੱਖ ਕੇ ਅੰਕੋ । ਗੁਰਬਾਣੀ ਅਨੁਸਾਰ ਤਾਂ ਸਤਿਗੁਰੂ ਦੀ ਲੀਲ੍ਹਾ ਅਗਮ ਅਗਾਧ ਹੈ, ਕੋਈ ਸੰਸਾਰੀ ਜੀਵ ਉਹਦੀ ਜਾਂਚ-ਪਰਖ ਜਾਂ ਸੰਪੂਰਨ ਲਖਤਾ ਨਹੀਂ ਕਰ ਸਕਦਾ । ਗੁਰੂ ਅੰਗਦ ਦੇਵ ਜੀ ਨੇ ਆਸਾ ਦੀ ਵਾਰ ਦੇ ਇਕ ਮੁੱਢਲੇ ਸ਼ਲੋਕ ਵਿਚ ਹੀ ਗੁਰੂ ਬਾਰੇ ਆਸਥਾ ਇੰਜ ਪਰਗਟ ਕੀਤੀ ਹੈ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ।

ਪਰ ਅਸੀਂ ਸੰਸਾਰੀ ਜੀਵ ਜਿਸ ਨੂੰ ਪਿਆਰ ਕਰਦੇ ਹਾਂ, ਜਾਂ ਜਿਸ ਲਈ ਸ਼ਰਧਾ ਵਿਚ ਸਿਰ ਝੁਕਾਂਦੇ ਹਾਂ ਉਹਦੇ ਲਈ ਕੁਝ ਨ ਕੁਝ ਜਾਣਦੇ ਹੀ ਹੁੰਦੇ ਹਾਂ ਅਥਵਾ ਜਾਣਨਾ ਲੋਚਦੇ ਹਾਂ । ਇਕ ਲੋਕੋਕਤੀ ਵੀ ਹੈ :

ਪਾਣੀ ਪੀਏ ਛਾਣ ਕੇ,
ਗੁਰੂ ਕਰੀਏ ਜਾਣ ਕੇ ।

ਅੱਜ ਜੋ ਕੁਝ ਵੀ ਸਾਨੂੰ ਇਤਿਹਾਸ ਦੀਆਂ ਪੈੜਾਂ ਤੇ ਪਿਛੇ — ਬੀਤੇ ਦੇ ਧੁੰਧਲਕੇ — ਵਲ ਚੱਲਿਆਂ ਪਤਾ ਲਗਦਾ ਹੈ, ਉਹ ਤਾਂ ਹੀ ਲਗ ਸਕਿਆ ਹੈ ਜੋ ਕਿਸੇ ਨੇ ਪੂਰਵ ਪੁਰਸ਼ਾਂ ਬਾਰੇ ਕੁਝ ਨ ਕੁਝ ਜਾਣਿਆ-ਬੁੱਝਿਆ ਅਤੇ ਪਿਛੋਂ ਆਉਣ ਵਾਲਿਆਂ ਲਈ ਲਿਖ ਛਡਿਆ ਹੈ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਅਵਸਾਨ ਤੋਂ ਬਾਅਦ ਜਿਉਂ ਹੀ ਸਤਿਗੁਰੂ ਜਗਜੀਤ ਸਿੰਘ ਜੀ, ਗੁਰੂ ਰੂਪ ਵਿਚ, ਸੌਹੇਂ ਆਏ, ਆਪ ਨੇ ਨਾਮਧਾਰੀ ਜਗਤ ਵਿਚ ਚਮਤਕਾਰੀ ਪ੍ਰਭਾਵ ਵਿਖਾਇਆ । ਪਿਤਾ ਸਤਿਗੁਰੂ ਜੀ ਦੇ ਦੇਹ-ਉਹਲੇ ਕਰਨ ਸਮੇਂ ਨਾਮਧਾਰੀ ਕੇਂਦਰ ਲਈ ਇਕ ਵਾਰ ਫੇਰ ਕਰੜਾਈ ਦਾ ਸਮਾਂ ਆਇਆ । ਕਰੀਬ ੮੭ ਵਰ੍ਹਿਆਂ ਪਿਛੋਂ, ਦੂਜੀ ਵਾਰ ਨਾਮਧਾਰੀ ਕੇਂਦਰ, ਸੁਤੰਤਰ ਭਾਰਤ ਦੀ ਪੰਜਾਬ ਸਰਕਾਰ ਦੇ ਕਰੋਧ ਦਾ ਸ਼ਿਕਾਰ ਹੋ ਚੁੱਕਾ ਸੀ। ਪਸ਼ੂ-ਡੰਗਰਾਂ ਦੀਆਂ ਨੀਲਾਮੀਆਂ-ਕੁਰਕੀਆਂ, ਜੀਵਨ-ਨਗਰ ਖੇਤਰ ਦੇ ਨਾਮਧਾਰੀਆਂ ਉੱਤੇ ਨਿੱਤ-ਨਵੇਂ-ਦਿਨ ਸੋਚੇ ਸਮਝੇ ਇਲਜ਼ਾਮ ਤੇ ਮੁਕੱਦਮੇ, ਸਤਿਗੁਰੂ ਪ੍ਰਤਾਪ ਸਿੰਘ ਜੀ ਜੈਸੀ ਪਰਮ ਪਾਵਨ ਵਿਅੱਕਤੀ ਨੂੰ, ਕਚਹਿਰੀ ਵਿਚ ਪੇਸ਼ ਕਰਨ ਦੀ ਜ਼ਿੱਦ ਲਈ ਝੂਠੇ-ਸੱਚੇ ਕੁਜਤਨ, ਦੂਜੇ ਬੰਨੇ ਸਿੱਖੀ ਵਿਚੋਂ ਨੌਜਵਾਨਾਂ ਦਾ ਵਡੇ ਪੈਮਾਨੇ ਵਿਚ ਵਿਸ਼ਵਾਸ ਗਿਰਨਾ, ਸਮਾਜਿਕ ਆਪ-ਹੁਦਰੀਆਂ ਦਾ ਅਰੁਕ ਵਾਧਾ, ਵਿਦੇਸ਼ਾਂ ਵਿਚ ਗਏ ਨਾਮਧਾਰੀਆਂ ਦੀ ਸਮਾਜ ਵਲੋਂ ਬੇਪਰਵਾਹੀ ਅਤੇ ਜਥੇਬੰਦੀ ਦੀਆਂ ਤੰਦਾਂ ਵਿਚ ਪੈਰੋਪੈਰ ਵਧਦਾ ਬੋਦਾਪਨ । ਇਹ ਸਨ ਓਦੋਂ ਦੇ ਹਾਲਾਤ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥ-ਨਈਆ ਦੀ ਪਤਵਾਰ ਆਪਣੇ ਹੱਥ ਲਈ ।

ਆਪ ਜੀ ਪੂਰੇ ੩੯ ਸਾਲ ਸਿੱਖ ਰੂਪ ਵਿਚ ਵਿਚਰੇ ਸਨ । ਬਾਲ ਜੀਵਨ ਵਿਚ ਆਪ ਨੇ ਸਾਡੇ ਨਾਲੋਂ ਵਧੇਰੇ ਹੀ ਝਿੜਕਾਂ-ਝੰਬਾਂ ਦਾ ਮਜ਼ਾ ਚੱਖਿਆ ਸੀ । ਜਵਾਨੀ ਵਿਚ ਕੇਵਲ ੬੦ ਰੁਪਏ ਮਹੀਨਾ ਵਿਚ ਸੰਤੁਲਤ ਖ਼ਰਚ ਕਰਨ ਦੀ ਮਜਬੂਰੀ ਵੀ ਵੇਖੀ ਸੀ। ਪਰ ਆਪ ਸ਼ੁਰੂ ਤੋਂ ਹੀ ਹਰ ਔਖੀ ਗੱਲ ਨੂੰ ਸੌਖੀ ਸਮਝ ਕੇ ਉਹਦਾ ਸਾਹਮਣਾ ਕਰਨ ਲਈ ਤਤਪਰ ਰਹਿੰਦੇ । ਕਿਸ਼ੋਰ ਅਵਸਥਾ ਤੋਂ ਪਹਿਲਾਂ ਹੀ ਰੋਜ਼ਾਨਾ ੯ ਜਾਂ ੧੦ ਬਾਣੀਆਂ ਦਾ ਨਿੱਤ ਪਾਠ ਕਰਨਾ ਪੈਂਦਾ, ਢਾਈ ਮਾਲਾ ਪੱਕੀਆਂ ਭਜਨ ਦੀਆਂ ਵੀ ਨਿਤਨੇਮ ਵਿਚ ਸ਼ਾਮਲ ਸਨ। ਏਨਾ ਧਾਰਮਿਕ ਬੋਝ ਉਠਾ ਕੇ ਵੀ ਆਪ ਹੱਸਦੇ-ਖੇਡਦੇ, ਨੱਚਦੇ-ਟੱਪਦੇ ਦੇ ਹਰ ਜ਼ਿਮੇਵਾਰੀ ਵਿਚੋਂ ਮੌਜ ਲੁੱਟਦੇ ਜ਼ਿੰਦਗੀ ਦੇ ਅਗਲੇ ਪੰਧੇ ਪਈ ਗਏ ।

## ਗੱਦੀ ਨਸ਼ੀਨੀ

ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿੱਤ ਰਖੇ ਪਾਠਾਂ ਦੇ ਭੋਗ ਅਤੇ ਸ੍ਰੀ ਹਜ਼ੂਰ ਦੀ ਦਸਤਾਰ-ਬੰਦੀ ਸਮੇਂ ਡੇਢ ਲੱਖ ਤੋਂ ਵੱਧ ਲੋਕਾਂ ਦਾ ਇਕੱਠ ਹੋਇਆ । ਜਿਸ ਵਿਚ ਦੇਸ਼ ਦੇ ਹਰ ਕੋਨੇ ਵਿਚੋਂ, ਵਖ ਵਖ ਵਿਚਾਰਾਂ ਵਾਲੇ ਲੋਕ ਇਕੱਤਰ ਹੋਏ, ਸਾਰੀਆਂ ਸਿਆਸੀ ਪਾਰਟੀਆਂ ਦੇ ਆਗੂ ਪਹੁੰਚੇ, ਭਿੰਨ ਭਿੰਨ ਧਰਮਾਂ ਦੇ ਅਚਾਰਜ ਪਧਾਰੇ। ਅਤੇ ਇਤਿਹਾਸ ਸ਼ਾਹਦੀ ਨਹੀਂ ਦਿੰਦਾ ਕਿ ਏਨੀ ਦੁਨੀਆਂ ਕਿਸੇ ਪੂਰਵ ਸਤਿਗੁਰੂ ਦੇ ਆਦਿ ਜਾਂ ਅੰਤ ਸਮੇਂ

ਇਕੱਠੀ ਹੋਈ ਹੋਵੇ ! ਇਹ ਮਹਾਨ ਸ਼ੋਭਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਆਈ। ਭਾਵੇਂ ਹਜ਼ਾਰਾਂ ਦਸਤਾਰਾਂ ਤੇ ਬੇਓੜਕੀ ਮਾਇਆ ਸਤਿਕਾਰ ਤੇ ਨਮਸਕਾਰ ਵਜੋਂ ਉਸ ਦਿਨ ਭੇਟ ਹੋਈ, ਪਰ ਸੰਗਤ ਨੇ ਆਪਣਾ ਆਦਰ, ਇਕ ਖੱਦਰ ਦੀ ਦਸਤਾਰ, ਪਹਿਲੇ ਸਤਿਗੁਰੂ ਦੇ ਮਹਾਨ ਸੇਵਕ ਭਾਈ ਵਜ਼ੀਰ ਸਿੰਘ ਜੀ ਦੁਆਰਾ ਭੇਟ ਕਰਕੇ, ਅਤਿਅੰਤ ਸਾਦਗੀ ਨਾਲ ਦਿਤਾ।

ਇਸ ਅਵਸਰ ਤੇ ਆਏ ਸਨੇਹੀਆਂ ਵਲੋਂ ਜਿਵੇਂ ਤੇ ਜਿੰਨਾ ਕੁਝ ਆਖਿਆ ਗਿਆ ਉਸ ਨੂੰ ਦੁਹਰਾਣਾ ਮਨੋਰਥ ਨਹੀਂ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਕੁਝ ਕਹਿੰਦੇ-ਕਹਾਂਦੇ ਮਹਾਂਪੁਰਸ਼ ਇਹ ਸ਼ੋਭਾ ਸਮਾਗਮ ਜਰ ਨਾ ਸਕੇ, ਵਿਚੋਂ ਹੀ ਉਠ ਕੇ ਤੁਰ ਗਏ। ਅਤੇ ਏਸੇ ਮਹਾਨ ਇਕੱਠ ਸਮੇਂ ਇਕ ਨਾਮਧਾਰੀ ਬਜ਼ੁਰਗ ਨੇ ਸਤਿਗੁਰੂ ਜੀ ਦੇ ਗੋਡੇ ਨੂੰ ਜਟਕੇ ਅੰਦਾਜ਼ ਨਾਲ ਹਿਲਾ ਕੇ ਆਖਿਆ ਸੀ : "ਵੇਖੇਂ ਨ, ਤਕੜਾ ਹੋ ਕੇ ਰਹੀਂ। ਵਿਖਾ ਦੇ ਜੋ ਕੁਝ ਤੂੰ ਹੈਂ...... ਜੁਆਨਾ, ਸਾਨੂੰ ਬੁੱਢਿਆਂ ਨੂੰ ਵੀ ਯਾਦ ਰੱਖੀਂ। ...... ਇਕ ਵਾਰ ਭਜਨ ਬਾਣੀ ਦੀਆਂ ਨਹਿਰਾਂ ਚਲਾ ਦੇ। ......ਸਾਡਾ ਯਾਰ ਤਾਂ ਤੁਰ ਗਿਆ ਹੈ ਨ, ਹੁਣ ਤੂੰ ਹੀ ਸਾਡਾ ਯਾਰ ਹੈਂ ਉਹਦੀ ਥਾਂ।"

ਠੀਕ ਹੈ :

ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ।
ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ।

[ਮਹਲਾ ੫

ਉਸ ਬਜ਼ੁਰਗ ਦਾ ਇਹ ਕਹਿਣਾ ਬਣਦਾ ਸੀ ਕਿਉਂਕਿ ਜੁਆਨ ਦਿਸਦੇ ਨਾਮਧਾਰੀ ਨਵ-ਸਤਿਗੁਰੂ ਦੀ ਨੇੜਤਾ ਲਈ ਕਮਰ ਕੱਸੀ ਫਿਰਦੇ ਸਨ ਤੇ ਉਮਰੋਂ ਪੱਕਿਆਂ ਨੂੰ ਡਰ ਲਗਦਾ ਸੀ ਕਿਤੇ ਨਵਾਂ ਸਤਿਗੁਰੂ ਬਿਰਧ ਸੇਵਕਾਂ ਨੂੰ ਅੱਖੋਂ ਪਰੋਖਿਆ ਨਾ ਕਰ ਦੇਵੇ। ਉਂਜ ਇਹ ਆਸਾਂ ਸਭ ਨੂੰ ਸਨ ਕਿ ਕੱਦੋਂ ਕਾਠੋਂ ਸੰਕੋਚਵਾਂ ਦਿਸਦਾ ਜੁਆਨ ਸਤਿਗੁਰੂ ਸਾਰੀਆਂ ਸਮਾਜਕ ਉਲਝਣਾਂ ਸੁਲਝਾਅ ਲਏਗਾ।

ਹੋਇਆ ਵੀ ਇੰਜ ਹੀ।

ਇਸ ਸਮੇਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਰਿੱਤਰ ਸੁਖਮਨੀ ਸਾਹਿਬ ਦੀ ਹੇਠ ਲਿਖੀ ਪਉੜੀ ਅਨੁਸਾਰ ਰੂਪਮਾਨ ਹੋਣ ਲੱਗਾ :

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ।
ਸੇਵਕ ਕਉ ਗੁਰੁ ਸਦਾ ਦਇਆਲ।
ਸਿਖ ਕੀ ਗੁਰੁ, ਦੁਰਮਤਿ ਮਲੁ ਹਿਰੈ
ਗਰਬਚਨੀ ਹਰਿਨਾਮੁ ਉਚਰੈ।

ਸਤਿਗੁਰੁ ਸਿਖ ਕੇ ਬੰਧਨ ਕਾਟੈ ।
ਗੁਰ ਕਾ ਸਿਖੁ ਬਿਕਾਰ ਤੇ ਹਾਟੈ ।
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ।
ਗੁਰ ਕਾ ਸਿਖੁ ਵਡਭਾਗੀ ਹੇ ।
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ।
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ।
[ਸੁਖਮਨੀ

ਸਤਿਗੁਰੂ ਜੀ ਨੇ ਧਰਮ-ਕਰਮ ਵਿਸਤਾਰਣ ਦਾ ਕਾਰਜ ਕਰਮ ਅਰੰਭਣ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਅਤੇ ਸ੍ਰੀ ਜੀਵਨ ਨਗਰ (ਜ਼ਿਲਾ ਸਰਸਾ) ਵਿਚ ਭਜਨ ਅਤੇ ਭਗੌਤੀਆਂ ਦੀਆਂ ਵਰਨੀਆਂ ਦੁਗਣੀਆਂ ਕਰ ਦਿਤੀਆਂ । ਇਹ ਵਰਨੀਆਂ ਸਤਿਗੁਰੂ ਜੀ ਦੇ ਪੁੰਨ ਪਰਤਾਪ ਨੂੰ ਦੋਬਾਲਾ ਕਰਨ ਵਿਚ ਸੁਭਾਵਕ ਸਿੱਧ ਹੋਈਆਂ । (ਨਾਮਧਾਰੀਆਂ ਵਿਚ "ਭਜਨ" ਸ਼ਬਦ ਚਾਰ ਅੱਖਰੇ "ਵਾਹਿਗੁਰੂ" ਮੰਤਰ ਵਾਸਤੇ ਵਰਤਿਆ ਜਾਂਦਾ ਹੈ ਅਤੇ "ਭਗਾਉਤੀ" ਚੰਡੀ ਦੀ ਵਾਰ ਦੀ ਪਹਿਲੀ ਪਉੜੀ ਨੂੰ ਆਖਿਆ ਜਾਂਦਾ ਹੈ ।) ਇਹ ਵਰਨੀਆਂ ਦਿਨ ਤੇ ਰਾਤ ਇਕਤਾਰ ਚਲਦੀਆਂ ਰਹਿੰਦੀਆਂ ਹਨ ।

## ਧਰਮ ਕਰਮ ਵਲ

ਸਭ ਤੋਂ ਪਹਿਲਾਂ ਆਪ ਨੇ ਸਮੂਹਿਕ ਨਾਮ ਸਿਮਰਨ ਵਲ ਧਿਆਨ ਦਿਤਾ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਰੋਜ਼ਾਨਾ ਇਕ ਘੰਟਾ ਨਾਮ ਸਿਮਰਨ, ਨਾਮਧਾਰੀਆਂ ਲਈ ਅਤੀ ਜ਼ਰੂਰੀ ਕੀਤਾ ਸੀ, ਪਰ ਜਿਥੇ ਇਕ ਤੋਂ ਵੱਧ ਨਾਮਧਾਰੀ ਰਹਿੰਦੇ ਹੋਣ ਉਥੇ ਮਿਲ ਕੇ ਸਿਮਰਨ ਕਰਨ ਦੀ ਪਰਿਪਾਟੀ ਚਲਾਈ । ਜਿਥੇ ਵੀ ਸਤਿਗੁਰੂ ਜਾਂਦੇ ਓਥੋਂ ਦੀਆਂ ਸੰਗਤਾਂ ਆਪ ਦੀ ਹਜ਼ੂਰੀ ਵਿਚ ਬੈਠ ਕੇ ਇਕ ਘੰਟਾ ਨਾਮ ਸਿਮਰਨ ਕਰਦੀਆਂ । ਪ੍ਰੰਤੂ ਸਮੇਂ ਦੇ ਬੀਤਣ ਨਾਲ ਇਸ ਵਿਚ ਕੁਝ ਢਿਲਾਈ ਆ ਰਹੀ ਸੀ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਵਿਸ਼ੇਸ਼ ਰੁਚੀ ਪੈਦਾ ਕਰਕੇ ਸਭਨਾਂ ਲਈ ਆਕਰਸ਼ਣ ਦਾ ਸਮਾਂ ਬਣਾ ਦਿਤਾ । ਹੁਣ ਜਦ ਕਦੇ ਨਿਤਨੇਮ ਅਥਵਾ ਇਕ ਘੰਟਾ ਨਾਮ ਸਿਮਰਨ ਦੇ ਸਮੇਂ ਦੀਵਾਨ ਸਥਾਨ ਵਿਖੇ ਪਹੁੰਚੀਦਾ ਹੈ ਤਾਂ ਵੇਖੀਦਾ ਹੈ ਕਿ ਕੋਈ ਵਿਰਲਾ ਬਸ਼ਰ ਹੀ ਭਾਵੇਂ ਬਾਹਰ ਫਿਰਦਾ ਹੋਵੇ, ਨਹੀਂ ਤਾਂ ਤਮਾਮ ਇਸਤਰੀ ਮਰਦ, ਬਾਲ ਬਿਰਧ ਸਿਮਰਨ ਦੇ ਅਵਸਰ ਵੇਲੇ ਦੀਵਾਨ ਵਿਚ ਹਾਜ਼ਰ ਹੁੰਦੇ ਹਨ । ਇਕ ਤਾਂ ਆਪ ਨੇ ਘੰਟੇ ਭਰ ਦੀ ਅਸਲੋਂ ਚੁੱਪ, ਅਥਵਾ ਨੀਂਦ ਲਿਆਊ ਸਮੇਂ, ਨੂੰ ਪਿਤਾ ਸਤਿਗੁਰੂ

ਦੇ ਟੇਪ ਰੀਕਾਰਡ ਪ੍ਰਵਚਨ ਸੁਣਾਂਦਿਆਂ ਦਿਲਚਸਪੀ ਜਗਾਈ ਰੱਖਣ ਵਿਚ ਤਬਦੀਲ ਕਰ ਦਿਤਾ ਹੈ, ਦੂਜੇ, ਇਹਨਾਂ ਟੇਪ-ਭਾਸ਼ਣਾਂ ਨਾਲ ਸਾਨੂੰ ਆਪਣੇ ਇਤਿਹਾਸ ਦੀ ਟੋਹ ਅਤੇ ਆਮ ਜਾਣਕਾਰੀ ਮਿਲਦੀ ਰਹਿੰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪਣੇ ਦਰਸ਼ਨਾਂ ਦਾ ਪ੍ਰਭਾਵ ਵੀ ਐਸਾ ਹੈ ਕਿ ''ਨਿਤਨੇਮ'' ਦੇ ਸਮੇਂ ਦੀਵਾਨ ਸਥਾਨੋਂ ਬਾਹਰ ਰਹਿਣਾ ਰੜਕਦਾ ਰਹਿੰਦਾ ਹੈ।

ਆਪ ਨੇ ਸ਼ੁਰੂ ਵਿਚ ਹੀ ਜਵਾਨ ਬੱਚਿਆਂ ਉਤੇ ਆਪਣੇ ਜਾਦੂ ਬੋਲਾਂ, ਮਨਾਊ ਦਲੀਲਾਂ ਤੇ ਮੋਹਣੀ ਟੈਕਨੀਕ ਨਾਲ ਕਾਬੂ ਪਾ ਲਿਆ। ਮੁੱਢਲੇ ਦਿਨੀਂ ਆਪ ਨੇ ਪਿੰਡ ਪਿੰਡ, ਨਗਰ ਨਗਰ ਫਿਰ ਕੇ ਨਾਮਧਾਰੀ ਬੱਚਿਆਂ ਅਤੇ ਨੌਜਵਾਨਾਂ ਨੂੰ ਹਫ਼ਤਿਆਂ ਤੇ ਮਹੀਨਿਆਂ ਬੱਧੀ 'ਸੋਧ ਰੱਖਣ' (ਅਤਿ ਸੰਜਮੀ ਜੀਵਨ) ਲਈ ਤਿਆਰ ਕੀਤਾ ਤਾਕਿ ਹਰ ਨਾਮਧਾਰੀ ਇਕਾਈ ਆਪਣੇ ਨੇਮ ਕਰਮ ਲਈ ''ਵਿਸ਼ੇਸ਼ ਨਾਮਧਾਰੀਆਂ'' (ਸੋਧੀਆਂ) ਤੇ ਨਿਰਭਰ ਨਾ ਕਰਨ। ਬੱਚਿਆਂ ਤੇ ਨੋਜੁਆਨਾਂ ਨੂੰ ਭਜਨ ਕਰਨ ਅਤੇ ਰੋਜ਼ਾਨਾ ਬਾਣੀਆਂ ਪੜ੍ਹਨ ਲਈ ਏਨਾ ਉਤਸਾਹਤ ਕੀਤਾ ਕਿ ਹਰ ਕਿਸੇ ਨੂੰ ਇਹ ਆਸ ਬੱਝ ਗਈ ਕਿ ਸਾਡੇ ਪਰਵਾਰਾਂ ਵਿਚ ਨਵੀਂ ਪਨੀਰੀ ਵਿਧੀ ਪੂਰਵਕ ਪਰਫੁੱਲਤ ਹੁੰਦੀ ਰਹੇਗੀ।

ਸ਼ਹਿਰਾਂ ਅਤੇ ਪਿੰਡਾਂ ਵਿਚ ਸਤਿਗੁਰਾਂ ਦੇ ਦਰਸ਼ਨ ਦਾ ਅਰਥ ਸੀ ਦਰਜਨਾਂ ਤੇ ਸੈਂਕੜੇ ਲੋਕਾਂ ਨੂੰ ਨਵੇਂ ਸਿਰਿਓਂ ਨਾਮਧਾਰੀ ਰਹੁ ਰੀਤ ਵਿਚ ਪਰਵੇਸ਼ ਕਰਵਾਣਾ।

ਨਾਮਧਾਰੀਪਣ ਜਗਾਈ ਰਖਣ ਲਈ ਇਹ ਜ਼ਰੂਰੀ ਹੈ ਕਿ ਸਾਰੀਆਂ ਇਕਾਈਆਂ ਨੂੰ ਉਸ ਅਧਾਰ ਨਾਲ ਜੋੜੀ ਰੱਖਿਆ ਜਾਏ, ਜਿਸ ਤੋਂ ਸਿੱਖੀ ਅਤੇ ਵਿਸ਼ੇਸ਼ਕਰ ਨਾਮਧਾਰੀਅਤ ਨੂੰ ਬਲ ਮਿਲਦਾ ਰਹੇ। ਸਤਿਗੁਰੂ ਹੀ ਜਿਊਂਦਾ ਆਧਾਰ ਹਨ ਜਿਨ੍ਹਾਂ ਦੁਆਰਾ ਉਸ ਵਿਧੀ ਵਿਧਾਨ ਦਾ ਗਿਆਨ ਵੀ ਜ਼ਰੂਰੀ ਹੈ ਜਿਸ ਅਨੁਸਾਰ ਗੁਰਸਿੱਖ ਪਰੰਪਰਾ ਕਾਇਮ ਰਹਿ ਸਕਦੀ ਹੈ। ਅਤੇ ਇਹ ਵਿਧੀ ਵਿਧਾਨ ਗੁਰਬਾਣੀ ਹੈ । ਪਿਤਾ ਸਤਿਗੁਰੂ ਜੀ ਨੇ ਜਿਵੇਂ ਆਪਣੇ ਕਾਰਜ ਕਾਲ ਵਿਚ ਤਿੰਨ ਵਾਰ ਆਦਿ ਗਰੰਥ ਸਾਹਿਬ ਜੀ ਦੇ ਸਵਾ-ਸਵਾ ਲੱਖ ਪਾਠ ਕਰਵਾਏ, ਇੰਜ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਵਾਰ ਤਾਂ ਸਵਾ ਲੱਖ ਪਾਠ ਕਰਵਾ ਲਏ, ਪਰ ਦੂਜੀ ਵਾਰ ਦੇ ਅਜੇ ਜਾਰੀ ਹਨ । ਹੁਣ ਤਕ ਨੂੰ ਚਿਰੋਕਣੇ ਇਹ ਪਾਠ ਮੁਕੰਮਲ ਹੋ ਚੁਕੇ ਹੁੰਦੇ ਜੇ ਕੁਝ ਸੰਕੁਚਿਤ ਵਿਚਾਰਾਂ ਦੇ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਨੇ ਅਕਾਰਨ ਹੀ ਵਿਘਨ ਉਪਸਥਿਤ ਨ ਕਰ ਦਿਤਾ ਹੁੰਦਾ।

ਤਾਂ ਵੀ ਸਾਰੇ ਵਿਘਨਾਂ ਨੂੰ ਉਲੰਘਦਿਆਂ, ਕਿਹਾ ਨਹੀਂ ਜਾ ਸਕਦਾ ਕਿੰਨੀ ਵਾਰ ਸਵਾ ਲੱਖ ਪਾਠ ਹੋਰ ਹੋ ਸਕਣ।

ਸਤਿਗੁਰੂ ਲਈ ਆਦਰਸ਼ ਵਾਕ ਹੈ :

ਆਪ ਜਪਹਿ ਅਵਰਹ ਨਾਮ ਜਪਾਵੈ।

# ਸਾਹਿਤ ਬਾਰੇ

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਰੂਪ ਵਿਚ ਸਥਾਪਤ ਹੁੰਦਿਆਂ ਉਸ ਕਮੀ ਵਲ ਡਾਢਾ ਧਿਆਨ ਦਿਤਾ ਜੋ ਸਾਹਿਤ ਬਾਰੇ ਉਹਨਾਂ ਨੂੰ ਰੜਕਦੀ ਸੀ। ਸੰਤ ਮੰਗਲ ਸਿੰਘ ਲਾਇਲਪੁਰੀ ਦੇ 'ਨਵਾਂ ਹਿੰਦੁਸਤਾਨ' ਦੀ ਕਈ ਸਾਲ ਆਰਥਿਕ ਮਦਦ ਕੀਤੀ। ਸ੍ਰੀ ਜੀਵਨ ਨਗਰ ਇਲਾਕੇ ਦੇ ਉਤਸਾਹੀ ਬੱਚਿਆਂ ਨੂੰ "ਨਾਮਧਾਰੀ ਸਾਹਿਤ ਸਭਾ" ਨਾਂ ਨਾਲ ਜਥੇਬੰਦ ਹੋਇਆਂ ਅਸ਼ੀਰਵਾਦ ਦਿਤੀ ਅਤੇ ਉਹਨਾਂ ਦੇ ਕਾਰਜ ਕਰਮ ਵਿਚ ਨਿੱਜੀ ਦਿਲਚਸਪੀ ਲੈ ਉਹਨਾਂ ਨੂੰ ਨਿਵਾਜਿਆ। ਨਾਮਧਾਰੀ ਸਮਾਜ ਵਿਚ ਜਿਥੇ ਕੋਈ ਲਿਖ ਪੜ੍ਹ ਰਿਹਾ ਸੀ, ਉਸ ਨੂੰ ਧਿਆਨ ਵਿਚ ਲਿਆਂਦਾ ਅਤੇ ਇੰਜ ਕਰਦਿਆਂ ਹੀ ਸੰਤ ਮੰਗਲ ਸਿੰਘ ਜੀ ਲਾਇਲਪੁਰ ਵਲੋਂ ਭੇਟ ਕੀਤੇ ਗਏ "ਨਵਾਂ ਹਿੰਦੁਸਤਾਨ" ਨੂੰ ਉਹਨਾਂ ਦੇ ਛੋਟੇ ਵੀਰ ਸ੍ਰੀ ਅਮਰ ਭਾਰਤੀ ਦੇ ਹਵਾਲੇ ਕਰਕੇ ਸਾਰਾ ਖ਼ਰਚਾ ਆਪਣੇ ਸਿਰ ਉਠਾਇਆ। "ਨਵਾਂ ਹਿੰਦੁਸਤਾਨ" ਨੇ ਅਖ਼ਬਾਰੀ ਭਾਈਚਾਰੇ ਵਿਚ ਆਪਣੀ ਥਾਂ ਬਣਾਈ ਹੀ ਸੀ ਕਿ ਕੁਝ ਵਿਸ਼ੇਸ਼ ਕਾਰਨਾਂ ਕਰਕੇ ਇਸ ਰੋਜ਼ਾਨਾ ਪਰਚੇ ਨੂੰ ਬੰਦ ਕਰਨ ਦੀ ਮਜਬੂਰੀ ਪਰਵਾਨ ਕਰਨੀ ਪਈ। "ਸਿਖ ਇਤਿਹਾਸ ਤੇ ਕੂਕੇ, ਇਕ ਤੁਲਨਾਤਮਿਕ ਅਧਿਐਨ" ਪੁਸਤਕ ਲਈ ਸ੍ਰੀ ਅਮਰ ਭਾਰਤੀ ਜੀ ਨੂੰ ਉਤਸਾਹਤ ਕੀਤਾ। ਸੰਤ ਤਰਨ ਸਿੰਘ 'ਵਹਿਮੀ', ਮਾਸਟਰ ਨਿਹਾਲ ਸਿੰਘ, ਸੰਤ ਮੇਹਰ ਸਿੰਘ, ਸੰਤ ਬਿਸ਼ਨ ਸਿੰਘ ਜੀ ਆਦਿ ਹੋਰ ਕਈ ਨਾਮਧਾਰੀ ਲੇਖਕਾਂ ਦੀਆਂ ਕਿਰਤਾਂ ਇਹਨਾਂ ਦੇ ਸਮੇਂ ਵੱਡੀ ਗਿਣਤੀ ਵਿਚ ਸਾਹਮਣੇ ਆਈਆਂ।

ਨਾਮਧਾਰੀਆਂ ਤੋਂ ਬਿਨਾਂ ਹਿੰਦੀ, ਅੰਗਰੇਜ਼ੀ ਵਿਚ ਜਿਨ੍ਹਾਂ ਵਿਦਵਾਨ ਲੇਖਕਾਂ ਨੇ ਹੋਰ ਪੁਸਤਕਾਂ ਲਿਖੀਆਂ ਅਤੇ ਛਪਵਾਈਆਂ ਸਤਿਗੁਰੂ ਜੀ ਨੇ ਉਦਾਰਤਾ ਨਾਲ ਉਹਨਾਂ ਦੀ ਹੌਸਲਾ ਅਫ਼ਜ਼ਾਈ ਕੀਤੀ। ਡਾਕਟਰ ਕਪੂਰ ਸਿੰਘ ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਦੀ ਅਲਬੇਲੀ ਪੁਸਤਕ "ਸਤਿਗੁਰੂ ਪ੍ਰਤਾਪ ਸਿੰਘ" ਵੀ ਏਸੇ ਸਮੇਂ ਦੀ ਉਪਜ ਹੈ ਜਿਸ ਨੂੰ ਛਪਵਾਣ ਦਾ ਸਾਰਾ ਖ਼ਰਚਾ ਨਾਮਧਾਰੀ ਦਰਬਾਰ ਵਲੋਂ ਹੋਇਆ। ਅਤੇ "ਨਵਾਂ ਹਿੰਦੁਸਤਾਨ" ਤੋਂ ਪਿਛੋਂ "ਸ਼ਤਾਬਦੀ ਨਿਊਜ਼" ਨਾਂ ਦਾ ਮਾਸਿਕ ਪੱਤਰ ਵੀ ਦਿੱਲੀ ਤੋਂ ਕੁਝ ਸਮਾਂ ਸੁਘੜਤਾ ਨਾਲ ਪ੍ਰਕਾਸ਼ਤ ਹੁੰਦਾ ਰਿਹਾ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਸਮੱਗਰੀ ਇਕੱਤਰ ਕਰਕੇ ਛਾਪਣ ਵਾਲੇ ਸ: ਨਾਹਰ ਸਿੰਘ ਵੀ ਸਤਿਗੁਰੂ ਜੀ ਦੀ ਉਦਾਰਤਾ ਤੋਂ ਫ਼ੈਜ਼ਯਾਬ ਹੋਏ।

ਅੱਜ ਕਲ੍ਹ ਵੀ ਆਪ ਅਨੇਕ ਪੱਤਰ ਪੱਤਰਕਾਵਾਂ ਦੀ ਕਿਸੇ ਨ ਕਿਸੇ ਸ਼ਕਲ ਵਿਚ ਮਦਦ ਕਰਦੇ ਰਹਿੰਦੇ ਹਨ। ਸਾਹਿਤ ਸਿਰਜਕਾਂ ਦੀ ਮਦਦ ਵੀ ਗਾਹੇ-ਬ-ਗਾਹੇ ਹੁੰਦੀ ਰਹਿੰਦੀ ਹੈ।

ਪਰ ਮਹਿਸੂਸ ਕੀਤਾ ਜਾਂਦਾ ਹੈ ਕਿ ਅਜੇ ਤਕ ਸਾਹਿਤ ਤੇ ਇਤਿਹਾਸ ਬਾਰੇ ਹੋਰ

ਬਹੁਤ ਕੁਝ ਕਰਨ ਵਾਲਾ ਹੈ, ਰੋਜ਼ਾਨਾ ਅਖ਼ਬਾਰ ਦੀ ਲੋੜ ਵੀ ਰੜਕਦੀ ਰਹਿੰਦੀ ਹੈ, ਇਹ ਸਭ ਕੁਝ ਮੁਨਾਸਬ ਸਮੇਂ ਦੀ ਇੰਤਜ਼ਾਰ ਦੇ ਹਵਾਲੇ ਕੀਤਾ ਗਿਆ ਹੈ।

## ਸਾਰਾ ਵਾਤਾਵਰਨ ਸ਼ਾਂਤ

ਗੁਰਗੱਦੀ ਤੇ ਬਿਰਾਜਣ ਦੇ ਸਮੇਂ ਤਕ ਨਾਮਧਾਰੀ ਕੇਂਦਰ ਨਾਲ ਸੰਬੰਧਤ ਵਿਅੱਕਤੀਆਂ ਅਤੇ ਆਸਥਾ ਰਖਣ ਵਾਲੇ ਹੋਰ ਅਨੇਕਾਂ ਨਾਮਧਾਰੀਆਂ ਨੂੰ ਕਈ ਤਰ੍ਹਾਂ ਦੇ ਮੁਕੱਦਮਿਆਂ ਵਿਚ ਫਸਾਇਆ ਗਿਆ ਸੀ। ਉਸ ਵੇਲੇ ਵਖ ਵਖ ਕਿਸਮਾਂ ਦੇ ਕੋਈ ੨੨ ਮੁਕੱਦਮੇ ਚਲ ਰਹੇ ਸਨ। ਮੁਕੱਦਮੇ ਇਸ ਕਾਰਨ ਵਿਸਤਾਰੇ ਜਾ ਰਹੇ ਸਨ ਕਿ ਨਾਮਧਾਰੀ ਬੁਨਿਆਦੀ ਤੌਰ ਤੇ ਕਚਹਿਰੀਆਂ ਵਿਚ ਜਾਣਾ ਪਸੰਦ ਹੀ ਨਹੀਂ ਕਰਦੇ। ਕੇਵਲ ਪਰੇਸ਼ਾਨ ਕਰਨ ਲਈ ਪੁਲਸ ਵਲੋਂ, ਟਾਊਟਾਂ ਦੁਆਰਾ ਅਤੇ ਕੇਂਦਰ ਵਿਰੋਧੀ ਲੋਕਾਂ ਕੋਲੋਂ ਝੂਠੇ ਕੇਸ ਬਣਾ ਦਿਤੇ ਜਾਂਦੇ ਸਨ। ਘਸੀਟਾ ਸਿੰਘ ਕਤਲ ਕੇਸ ਵਿਚ ਸਤਿਗੁਰੂ ਜੀ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਨੂੰ ਏਸੇ ਲਈ ਲਪੇਟਿਆ ਗਿਆ ਸੀ। ਇਹੋ ਜਿਹੇ ਸੁਆਰਥ ਜਾਂ ਸਿਆਸਤ ਰੁਚਿਤ ਕੇਸਾਂ ਨੂੰ ਸ੍ਰੀ ਹਜ਼ੂਰ ਨੇ ਗੱਦੀ ਸਸ਼ੋਭਤ ਪਹਿਲੇ ਪਾਂਜੇ ਵਿਚ ਹੀ ਖ਼ਤਮ ਕਰ ਕਰਵਾ ਦਿਤਾ। ਪੈਸਾ, ਜ਼ਮੀਨ, ਪਦਵੀ, ਜੋ ਕੁਝ ਵੀ ਕਿਸੇ ਦੀ ਲੋੜ ਸੀ ਦੇ ਦਿਵਾ ਕੇ ਸੀ ਜੀਵਨ ਨਗਰ ਇਲਾਕੇ ਵਿਚ ਇਕ ਸੁਖ ਦਾ ਵਾਤਾਵਰਣ ਪੈਦਾ ਕਰ ਦਿਤਾ।

ਸ: ਪ੍ਰਤਾਪ ਸਿੰਘ ਕੈਰੋਂ ਹੀ ਉਸ ਵੇਲੇ ਨਾਮਧਾਰੀਆਂ ਲਈ "ਬਰਤਾਨਵੀ ਰਾਜ" ਬਣਿਆ ਪਿਆ ਸੀ, ਪਰ ਸਤਿਗੁਰੂ ਜੀ ਨੇ ਪਹਿਲਕਦਮੀ ਲੈ ਕੇ ਅਤੇ ਉਸ ਦੀਆਂ ਉੱਤਮ ਭਾਵਨਾਵਾਂ ਨੂੰ ਜਗਾ ਕੇ ਉਹਨੂੰ ਨਾਮਧਾਰੀ ਵਿਰੋਧ ਦਾ ਮਾਰਗ ਛੱਡਣ ਲਈ ਤਿਆਰ ਕਰ ਲਿਆ। ਜਦੋਂ ਸਤਿਗੁਰੂ ਜੀ ਦੀ ਗੱਦੀ ਨਸ਼ੀਨੀ ਤੋਂ ਛੇਤੀ ਹੀ ਮਗਰੋਂ ਸ: ਕੈਰੋਂ ਮੁਖ ਮੰਤਰੀ ਰੂਪ ਵਿਚ ਸ੍ਰੀ ਜੀਵਨ ਨਗਰ ਆਏ ਅਤੇ ਉਹਨਾਂ ਇਕ ਵਿਸ਼ੇਸ਼ ਇਨਾਮ-ਵੰਡ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੀ ਖੁਲ੍ਹ ਕੇ ਪ੍ਰਸੰਸਾ ਕੀਤੀ, ਨਾਮਧਾਰੀਆਂ ਅਤੇ ਹੋਰ ਇਨਾਮ-ਜੇਤੂ ਲੋਕਾਂ ਨੂੰ ਪੁਰਸਕਾਰ ਪਰਦਾਨ ਕੀਤੇ ਤਾਂ ਦੋਸਤਾਂ ਦੁਸ਼ਮਨਾਂ ਸਭ ਨੂੰ ਕੰਨ ਹੋ ਗਏ ਕਿ ਹਵਾ ਦਾ ਰੁਖ਼ ਬਦਲ ਗਿਆ ਹੈ। ਤਾਂ ਹੀ ਤਾਂ ਇਕ ਪ੍ਰਸਿੱਧ ਨਾਮਧਾਰੀ ਸੰਤ ਸੁਰਜਨ ਸਿੰਘ ਜੀ ਨੇ ਕਿਹਾ ਸੀ: "ਸਤਿਗੁਰਾਂ ਤਾਂ ਠੰਢ ਵਰਤਾ ਦਿਤੀ ਹੈ। ਸਾਰੀਆਂ ਬਲਦੀਆਂ ਬੁਝਾ ਦਿਤੀਆਂ ਹਨ।"

## ਘਰੋਗੀ ਉਲਝਣਾਂ

ਭਾਵੇਂ ਘਰੋਗੀ ਉਲਝਣਾਂ ਦਾ ਸਾਹਮਣਾ ਤਾਂ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਹਰੇਕ ਸਤਿਗੁਰੂ ਨੂੰ ਇਮਤਿਹਾਨ ਵਿਚ ਪਾਂਦਾ ਆਇਆ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਇਸ ਗੱਲੋਂ ਅਪਵਾਦ ਨਹੀਂ ਹਨ, ਪਰ ਸਤਿਗੁਰੂ ਜੀ ਨੇ ਖਿਮਾਂ, ਸ਼ੀਲਤਾ, ਉਦਾਰਤਾ, ਦ੍ਰਿੜ੍ਹਤਾ ਤੇ ਹਾਰਦਿਕ ਮੈਤਰੀ ਦੇ ਸਹਾਰੇ ਕੋਈ ਪਰਿਵਾਰਕ ਉਲਝਣ ਨਹੀਂ ਰਹਿਣ ਦਿਤੀ। ਇਹ ਅਵਸਥਾ ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਪ੍ਰਾਪਤ ਹੋਈ ਕਿ ਛੋਟੇ ਭਾਈ ਨੂੰ ਜਦੋਂ ਤੇ ਜਿਵੇਂ ਆਦੇਸ਼ ਦਿਤਾ ਉਸੇ ਵੇਲੇ ਅਤੇ ਓਵੇਂ ਹੀ ਪਰਵਾਨ ਕੀਤਾ ਗਿਆ।

ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਅਦ, ਉਹਨਾਂ ਦੀ ਪੁੱਤਰੀ ਬੀਬੀ ਨੰਦਾਂ ਨੇ ਜਿਥੇ ਅਰੰਭ ਵਿਚ ਆਪਣੇ ਚਾਚੇ ਗੁਰੂ ਹਰੀ ਸਿੰਘ ਜੀ ਨੂੰ ਡੇਰੇ ਦੀਆਂ ਚਾਬੀਆਂ ਦੇ ਕੇ ਅਤੇ ਦਸਤਖ਼ਤ ਕਰਕੇ ਗੁਰੂ ਰਾਮ ਸਿੰਘ ਜੀ ਦਾ ਵਾਰਸ ਸਵੀਕਾਰਿਆ ਓਥੇ ਪਿਛੋਂ ਜਾ ਕੇ ਉਸ ਨੂੰ ਵੀ ਐਸੀ ਭਚੱਤਰੀ ਲੱਗੀ ਕਿ ਸਤਿਗੁਰਾਂ ਦੀ "ਰੁੱਖਾਂ ਦੀ ਜੀਰਾਂਦ" ਅਵਸਥਾ ਵੀ ਨੰਦਾਂ ਜੀ ਨੂੰ ਸੰਤੁਸ਼ਟ ਨ ਕਰ ਸਕੀ ਅਤੇ ਉਹ ਭੈੜੇ ਤੋਂ ਭੈੜੇ ਦੁਸ਼ਮਣਾਂ ਦੇ ਟੇਟੇ ਚੜ੍ਹੇ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਗੁਰ-ਗੱਦੀ ਸਸ਼ੋਭਤ ਹੁੰਦਿਆਂ ਹੀ ਅੱਧੀ ਸਦੀ ਦੀ ਪਰਿਵਾਰਕ ਦੁਬਿਧਾ ਖ਼ਤਮ ਕਰਕੇ ਆਪਣੇ ਪਰਿਵਾਰਾਂ ਦੀ ਇਕਰਸਤਾ ਤੇ ਮੈਤਰੀ ਸਥਾਪਤ ਕਰ ਲਈ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਸਪੁੱਤਰ ਸ੍ਰੀ ਠਾਕੁਰ ਸ਼ਮਸ਼ੇਰ ਸਿੰਘ ਜੀ ਦਾ ਸਹਿਯੋਗ ਤੇ ਸਤਿਕਾਰ ਸਤਿਗੁਰੂ ਜਗਜੀਤ ਸਿੰਘ ਜੀ ਲਈ ਬੜਾ ਸਹਾਇਕ ਸਿੱਧ ਹੋਇਆ! ਅੱਜ ਮਾਤਾ ਸਤਿਵੰਤ ਕੌਰ ਜੀ, ਸ੍ਰੀ (ਬੱਲੋ ਜੀ) ਵਿਸ਼ੇਸ਼ਰ ਸਿੰਘ ਜੀ ਅਤੇ ਠਾਕੁਰ ਜੀ ਸਤਿਗੁਰੂ ਜੀ ਨਾਲ ਉੱਨਾ ਹੀ ਆਦਰ ਅਤੇ ਸਨੇਹ ਰਖਦੇ ਹਨ ਜਿੰਨਾ ਕੋਈ ਹੋਰ ਗੁਰਮੁਖ ਗੁਰ ਸਿੱਖ।

## ਵਡੱਪਣ ਦੇ ਹੋਰ ਦਾਅਵੇਦਾਰ

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੱਦੀ ਤੇ ਬੈਠਦਿਆਂ ਹੀ ਉਹਨਾਂ ਆਧਾਰਾਂ ਨੂੰ ਵੀ ਢਾਹ ਲਾਉਣ ਦਾ ਜਤਨ ਕੀਤਾ ਜਿਨ੍ਹਾਂ ਕਾਰਨ ਕੁਝ ਪ੍ਰਤਿਸ਼ਠਤ ਵਿਅੱਕਤੀਆਂ ਨਾਮਧਾਰੀ ਸਮਾਜ ਵਿਚ ਅਰਧ-ਗੱਦੀਆਂ ਸਥਾਪਤ ਕੀਤੀ ਬੈਠੀਆਂ ਸਨ। ਗੁਰੂ ਘਰ ਦੇ ਇਤਿਹਾਸ ਵਿਚ ਪਿਛੇ ਵੀ ਕਈ ਵਾਰ ਇਸ ਅਵਸਥਾ ਦਾ ਸਾਹਮਣਾ ਹੁੰਦਾ ਆਇਆ ਹੈ।

ਬਾਬਾ ਜੰਗ ਸਿੰਘ ਜੀ ਵੀ ਇਕ ਅਜਿਹੇ ਵਿਅੱਕਤੀ ਸਨ ਜੁ ਨਾਮਧਾਰੀਆਂ ਵਿਚ ਉਸ ਸਮੇਂ ਵੱਖਰੀ ਹੋਂਦ ਰਖਦੇ ਸਨ। ਕੁਝ ਅਜਿਹੇ ਤੱਤ ਇਹਨਾਂ ਦੀਆਂ ਪਰਕਰਮਾਂ

ਵੀ ਕਰਦੇ ਰਹੇ ਜਿਨ੍ਹਾਂ ਨੂੰ ਨਾਮਧਾਰੀ ਸਮਾਜ ਦੀ ਏਕਤਾ ਸੁਖਾਂਦੀ ਨਹੀਂ ਸੀ। ਪਰ ਸਤਿਗੁਰੂ ਜੀ ਦੀ ਦੂਰ-ਦ੍ਰਿਸ਼ਟੀ, ਉਦਾਰਤਾ ਅਤੇ ਦ੍ਰਿੜ੍ਹਤਾ ਨੇ ਰੰਗ ਲਿਆਂਦਾ ਤੇ ਪਰਜਤਨਾਂ ਨੂੰ ਸਫਲਤਾ ਮਿਲੀ। ਮਹਾਰਾਜ ਜੰਗ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਰਵੋਪਰ ਮੰਨ ਕੇ ਸਿਰ ਝੁਕਾਇਆ ਅਤੇ ਇਹ ਖ਼ੁਸ਼ੀ ਦੀ ਗੱਲ ਹੈ ਕਿ ਉਹਨਾਂ ਦਾ ਅੰਤ ਸਮਾਂ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਅਤੇ ਪਰਸਪਰ ਸਤਿਕਾਰ ਭਰੇ ਵਾਤਾਵਰਣ ਵਿਚ ਹੋਇਆ।

ਸ੍ਰੀ ਮਾਨ ਸੰਤ ਮੋਹਣ ਸਿੰਘ ਜੀ ਵੀ ਇਕ ਏਨੀ ਉੱਚ ਤੇ ਸਤਿਕਾਰੀ ਸ਼ਖ਼ਸੀਅਤ ਸਨ। ਇਹਨਾਂ ਸਿੱਖੀ ਅਤੇ ਮਸਤੀ ਦੀ ਦਾਤ ਸ੍ਰੀ ਭੈਣੀ ਸਾਹਿਬੋਂ ਹੀ ਪ੍ਰਾਪਤ ਕੀਤੀ ਸੀ। ਏਥੇ ਰਹਿੰਦਿਆਂ ਇਹਨਾਂ ਸੇਵਾ, ਸਿਮਰਨ ਅਤੇ ਸਿਦਕ ਦਾ ਕੋਈ ਬੰਨਾ ਨਹੀਂ ਸੀ ਛੱਡਿਆ, ਪਰ ਜਿਉਂ ਜਿਉਂ ਸਮਾਜ ਵਿਚ ਸਤਿਕਾਰ ਵਧਦਾ ਗਿਆ ਤਿਉਂ ਤਿਉਂ ਹਉਂ ਵੀ ਸਿਰ ਉਠਾਂਦੀ ਗਈ। ਸਤਿਗੁਰੂ ਪ੍ਰਤਾਪ ਸਿਘ ਜੀ ਦੇ ਸਮੇਂ ਹੀ ਕੁਝ ਅਜਿਹਾ ਅੰਸ਼ ਸੰਤਾਂ ਦੀ ਸਮਾਜ ਵਿਚੋਂ ਅਲਹਿਦਗੀ ਦਾ ਕਾਰਨ ਬਣ ਗਿਆ ਜੁ ਕੇਂਦਰ ਨੂੰ ਆਪਣੀ ਸ਼ਕਤੀ ਦਾ ਵਖਾਲਾ ਵਖਾਣਾ ਚਾਹੁੰਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੱਤਵ ਦੀਆਂ ਜ਼ਿੰਮੇਵਾਰੀਆਂ ਲੈਂਦਿਆਂ ਹੀ ਸੰਤਾਂ ਵਲ ਧਿਆਨ ਕੀਤਾ ਅਤੇ ਉਹਨਾਂ ਨੂੰ ਇਕੋ ਕੇਂਦਰ ਨਾਲ ਸੂਤਰ ਹੋਣ ਦੀ ਅਵਸਥਾ ਵਿਚ ਲੈ ਆਂਦਾ। ਇਸ ਉੱਦਮ ਵਿਚ ਠਾਕੁਰ ਸ਼ਮਸ਼ੇਰ ਸਿੰਘ ਜੀ ਦੇ ਦਿਲੋ ਜਾਨ ਨਾਲ ਕੀਤੇ ਉਸਾਰੂ ਜਤਨ ਡਾਢੇ ਸਹਾਇਕ ਸਿੱਧ ਹੋਏ। ਸੰਤ ਮੋਹਣ ਸਿੰਘ ਜੀ ਦਾ ਅੰਤ ਸਮਾਂ ਭਾਵੇਂ ਕਿੱਥੇ ਤੇ ਕਿਵੇਂ ਆਇਆ, ਪਰ ਉਹ ਨਾਮਧਾਰੀ ਕੇਂਦਰ ਨਾਲ ਇਕ-ਸੁਰ ਹੋਏ ਹੋਏ ਮ੍ਰਿਤੂ ਮਾਈ ਦੀ ਗੋਦੇ ਜਾ ਬਿਰਾਜੇ।

ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਦੀ ਡੇਰੇਦਾਰੀ ਵੀ ਪੁਰਾਣੇ ਨਾਮਧਾਰੀ ਨਾਮਲੇਵਿਆਂ ਦੀ ਕੇਂਦਰ ਤੋਂ ਅਲਹਿਦਗੀ ਕਾਰਨ ਹੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ, ਚਲੀ ਆ ਰਹੀ ਸੀ। ਸਤਿਗੁਰੂ ਜੀ ਨੇ ਇਹਨਾਂ ਵਲ ਵੀ ਉਸਾਰੂ ਪਹੁੰਚ ਅਪਣਾਈ ਕਿਉਂਕਿ ਉਹ ਵੀ ਆਪਣੇ ਆਪ ਨੂੰ ਗੁਰੂ ਰਾਮ ਸਿੰਘ ਜੀ ਦਾ ਇਕ ਅਦਨਾ ਸੇਵਕ ਸਮਝਦੇ ਸਨ। ਕਈ ਵਾਰ ਦੀਆਂ ਪ੍ਰਸਪਰ ਮਿਲਣੀਆਂ ਉਪਰੰਤ ਵੀ ਸੁਆਰਥੀ ਤੱਤ ਏਕਤਾ ਦੇ ਜਤਨਾਂ ਨੂੰ ਪਰਫੁਲਤ ਕਰਨ ਵਿਚ ਸਹਾਇਕ ਨਾ ਹੋਏ, ਪਰ ਸਤਿਗੁਰਾਂ ਆਪਣੇ ਜਤਨ ਜਾਰੀ ਰਖਣ ਦਾ ਨਿਸਚਾ ਕੀਤਾ ਹੋਇਆ ਹੈ। ਉਹਨਾਂ ਦਾ ਆਧਾਰ ਹੈ : ਜਦ ਤਕ ਸਾਸ, ਤਦ ਤਕ ਆਸ।

## ਦੇਸ਼ ਵਿਦੇਸ਼

ਜਿਉਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਨਸ਼ੀਨ ਹੋਏ ਦੇਸ਼ ਵਿਦੇਸ਼ ਦੇ ਨਾਮਧਾਰੀਆਂ ਉਹਨਾਂ ਵਲ ਆਪਣੇ ਪਿਆਰ ਦੀਆਂ ਤੰਦਾਂ ਜੋੜਨੀਆਂ ਸ਼ੁਰੂ ਕਰ ਦਿਤੀਆਂ। ਜੋ ਵੀ ਤੇ ਜਿਥੇ ਵੀ ਕੋਈ ਸਤਿਗੁਰਾਂ ਨੂੰ 'ਮਹਾਰਾਜ' ਜਾਂ 'ਬਾਬਾ ਜੀ' ਹੁੰਦਿਆਂ ਮਿਲਦਾ ਸੀ, ਉਹਨਾਂ ਦੇ ਵਤੀਰੇ, ਪਹੁੰਚ ਅਤੇ ਉਦਾਰਤਾ ਤੋਂ ਮੋਹਿਆ ਜਾਂਦਾ, ਸਤਿਗੁਰੂ ਬਣਿਆਂ ਤਾਂ ਸੁਭਾਵਕ ਹੀ ਸੀ ਕਿ ਆਪ ਨੂੰ ਦਰਸ਼ਨ-ਦੌਰਿਆਂ ਦੀ ਬੇਨਤੀ ਕੀਤੀ ਜਾਂਦੀ। ਆਪ ਨੂੰ ਦਸਤਾਰਬੰਦੀ ਸਮੇਂ ਦਰਸ਼ਨ ਭੇਟ ਤੋਂ ਬਿਨਾਂ, ਹਜ਼ਾਰਾਂ ਪੱਤਰ ਵੀ ਪ੍ਰਾਪਤ ਹੋਏ ਜਿਨ੍ਹਾਂ ਵਿਚ ਸਭ ਤੋਂ ਪਹਿਲਾ ਦੌਰਾ ਜਾਂ ਮੇਲਾ ਪ੍ਰਾਰਥੀਆਂ ਦੇ ਨਗਰਾਂ, ਸ਼ਹਿਰਾਂ ਵਿਚ ਕਰਨ ਦਾ ਤਰਲਾ ਸੀ।

ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੀਆਂ ਵਿਆਪਕ ਜ਼ਿੰਮੇਵਾਰੀਆਂ ਵਲ ਤਾਂ ਧਿਆਨ ਦੇਣਾ ਹੀ ਸੀ, ਹੁਣ ਉਹਨਾਂ ਬੇਨਤੀ ਪੱਤਰਾਂ ਦੀ ਵੀ ਕਿਸੇ ਵਿਉਂਤ ਨਾਲ ਹੀ ਸੁਣੀ ਜਾ ਸਕਦੀ ਸੀ । ਸਤਿਗੁਰੂ ਜੀ ਨੇ ਇਹ ਵੀ ਐਲਾਨ ਕਰਵਾਇਆ ਕਿ ਸਿੱਖਾਂ ਨਾਲ ਸੰਪਰਕ ਵਿਚ ਮਾਇਆ ਦੀ ਥੁੜੋਂ ਰੋਕ ਨਹੀਂ ਬਣੇਗੀ, ਭੇਟਾ ਰੂਪ ਵਿਚ ਪੰਜ ਦਾਤਣਾਂ ਵੀ ਪਰਵਾਣੀਆਂ ਜਾਣਗੀਆਂ। ਸੋ ਦੇਸ਼ ਵਿਚ ਤਾਂ ਇਕ ਸਿਰੇ ਤੋਂ ਦੂਸਰੇ ਸਿਰੇ ਤਕ ਅਜਿਹੇ ਹਜ਼ਾਰਾਂ ਸਮੂਹ ਉਠ ਖਲੋਤੇ ਜੋ ਬਾਬਾ ਜਗਜੀਤ ਸਿੰਘ ਜੀ ਦੇ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਆਪਣੇ ਨਗਰ ਜਾਂ ਸ਼ਹਿਰ ਵਿਚ ਚਰਨ ਪੁਆਣਾ ਚਾਹੁੰਦੇ ਸਨ।

ਵਿਦੇਸ਼ਾਂ ਵਿਚੋਂ ਥਾਈਲੈਂਡ ਅਤੇ ਅਫ਼ਰੀਕਾ ਦੇ ਸਿੱਖਾਂ ਨੇ ਸ੍ਰੀ ਚਰਨਾਂ ਦੇ ਵਿਦੇਸ਼ ਪਰਵੇਸ਼ ਲਈ ਬੇਨਤੀ ਕੀਤੀ। ਥਾਈਲੈਂਡ ਦੀਆਂ ਸੰਗਤਾਂ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਗਾਧ ਪ੍ਰੇਮ ਸੀ ਅਤੇ ਆਪ ੧੯੩੪ ਤੋਂ ੧੯੫੯ ਤਕ ੨੨ ਵਾਰ ਥਾਈਲੈਂਡ (ਸਿਆਮ) ਗਏ । ਇੰਜ ਹੀ ਅਫ਼ਰੀਕਾ ਵਾਸੀ ਨਾਮਧਾਰੀਆਂ ਦੀ ਮਨੋਕਾਮਨਾ ਪੂਰਤੀ ਲਈ ੪ ਵਾਰ ਆਪ ਜੀ ਨੇ ਅਫ਼ਰੀਕਾ ਮਹਾਂਦੀਪ ਵਿਚ ਦਰਸ਼ਨ ਦਿਤੇ। ਹੋਲਾ ਕੰਪਾਲਾ ਤਾਂ ਖ਼ਾਸ ਮਹਾਨਤਾ ਵਾਲਾ ਸਮਾਂ ਸੀ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨੇਹ ਦਾ ਘੇਰਾ ਵਿਸ਼ਾਲ ਤੋਂ ਵਿਸ਼ਾਲਤਰ ਹੁੰਦਾ ਹੋਇਆ ਪੰਜਾਂ ਮਹਾਂਦੀਪਾਂ ਦੇ ਅੰਤਮ ਛੋਰਾਂ ਤਕ ਪਹੁੰਚ ਗਿਆ। ਥਾਈਲੈਂਡ, ਬਰਮਾ, ਮਲੇਸ਼ੀਆ, ਸਿੰਘਾਪੁਰ, ਹਾਂਗਕਾਂਗ, ਜਾਪਾਨ ਆਦਿ ਏਸ਼ਿਆਈ ਤੇ ਅਰਬ ਦੇਸ਼ਾਂ ਨੂੰ ਨਿਵਾਜਦਾ ਆਪ ਦਾ ਦਰਸ਼ਨ ਦੌਰਾ ਇੰਗਲੈਂਡ, ਆਇਰਲੈਂਡ, ਜਰਮਨ, ਸਵਿਟਜ਼ਰਲੈਂਡ, ਹਾਲੈਂਡ, ਅਮਰੀਕਾ ਤੇ ਕੈਨੇਡਾ ਤਕ ਪਸਰ ਗਿਆ।

ਬਾਰ ਬਾਰ ਦੇ ਬੁਲਾਵਿਆਂ ਤੇ ਘੱਟ ਵੱਧ ਪਰਵਾਨਗੀ ਕਾਰਨ ਫਿਰ ਵੀ ਵਿਦੇਸ਼ ਰਟਨ ਲਈ ਕਈ ਵਾਰ ਦਾ ਹੋ ਗਿਆ। ਵਿਦੇਸ਼ ਵਸਦੇ ਨਾਮਧਾਰੀਆਂ ਨੂੰ ਸਤਿਗੁਰਾਂ ਦੇ

ਸਮਾਜਕ ਅੰਕੁਸ਼ ਦਾ ਸਦਾ ਹੀ ਅਹਿਸਾਸ ਹੁੰਦਾ ਰਹਿੰਦਾ ਹੈ । ਸਤਿਗੁਰੂ ਜੀ ਦੇ ਵਿਦੇਸ਼ ਭਰਮਣ ਉਥੋਂ ਦੇ ਨਾਮਧਾਰੀ ਪਰਵਾਰਾਂ ਦੀ ਨਵੀਂ ਪੌਦ ਨੂੰ ਡਿਗਣੋਂ-ਡੋਲਣੋਂ ਬਚਾਂਦੇ ਹਨ ।

ਥਾਈਲੈਂਡ ਦੀ ਸਮਰਿੱਧ ਤੇ ਦਰਸ਼ਨ ਪ੍ਰੇਮੀ ਸੰਗਤ ਤਾਂ ਸ੍ਰੀ ਹਜ਼ੂਰ ਦੇ ਦਰਸ਼ਨ (ਕਦੇ ਪਰਵਾਰ ਸਮੇਤ, ਕਦੇ ਸੇਵਕਾਂ ਨਾਲ ਹੀ) ਸਾਲ ਵਿਚ ਅਨੇਕਾਂ ਵਾਰ ਕਰ ਲੈਂਦੀ ਹੈ । ਅਫ਼ਰੀਕਾ ਵਿਚ ਵੀ ਓਥੋਂ ਦੇ ਕਾਰੋਬਾਰੀ ਤੇ ਮਿਹਨਤੀ ਲੋਕ ਕਰੀਬ ਹਰ ਦੂਜੇ ਸਾਲ ਦਰਸ਼ਨ ਪਰਸਦੇ ਹਨ । ਅਤੇ ਹੁਣ ਤਕ ਇੰਗਲੈਂਡ ਵਾਲਿਆਂ ਨੂੰ ਦਸ ਵਾਰ ਅਤੇ ਅਮਰੀਕਾ, ਕੈਨੇਡਾ ਦੇ ਦਰਸ਼ਨ ਯਾਚਕਾਂ ਦੀ ਤਿੰਨ ਵਾਰ ਇੱਛਾ ਪੂਰਤੀ ਹੋਈ ਹੈ । ਪ੍ਰਸਿੱਧ ਨਾਮਧਾਰੀ ਸੇਠ ਤ੍ਰਿਲੋਕ ਸਿੰਘ ਦੇ ਦੋ ਬੱਚਿਆਂ ਦਾ ਅਮਰੀਕਾ ਵਿਚ ਕਾਰੋਬਾਰ ਜਾਰੀ ਕਰਨਾ, ਏਥੇ ਵਸਦੇ ਹੋਰ ਅਨੇਕਾਂ ਨਾਮਧਾਰੀਆਂ ਲਈ ਇਸ ਹਿੰਮਤ ਦਾ ਕਾਰਨ ਬਣ ਗਿਆ ਕਿ ਸਤਿਗੁਰੂ ਕਿਸੇ ਪਾਸੇ ਵੀ ਜਾਂਦਿਆਂ, ਇਹਨਾਂ ਦੂਰ ਦੇਸ਼ਾਂ ਵਿਚ ਦਰਸ਼ਨ ਜ਼ਰੂਰ ਦੇਣ ।

ਇਸ ਪੱਖੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਖੇਤਰ ਪੂਰਵ ਸਤਿਗੁਰੂਆਂ ਤੋਂ ਕਿਤੇ ਵਿਸ਼ਾਲ ਹੋ ਗਿਆ ਹੈ । ਸਤਿਗੁਰੂ ਜੀ ਦੇ ਵਿਦੇਸ਼ ਦੌਰੇ ਗੁਰਮਤ ਪਰਚਾਰ ਪਰਸਾਰ ਕਰਨ ਤੇ ਪਸ਼ੂ ਬਿਰਤੀਆਂ 'ਚੋਂ ਕੱਢ ਕੇ ਲੋਕਾਂ ਨੂੰ ਦੇਵ ਬਿਰਤੀ ਬਣਾਨ ਦਾ ਕਾਰਨ ਹੁੰਦੇ ਹਨ ।

## ਜੀਵਨ ਨਗਰ ਇਲਾਕੇ ਵਿਚ ਅਗਵਾਈ

ਸ੍ਰੀ ਜੀਵਨ ਨਗਰ ਇਲਾਕੇ ਦੀ ੫੦੦ ਮੁਰੱਬਾ ਜ਼ਮੀਨ ਖ਼ਰੀਦਣ, ਭਾਈਵਾਲਾਂ ਵਿਚ ਵੰਡਣ ਅਤੇ ਪਾਕਿਸਤਾਨੋਂ ਉੱਜੜ ਕੇ ਆਏ ਨਾਮਧਾਰੀਆਂ ਨੂੰ ਏਸ ਇਲਾਕੇ ਵਿਚ ਮੁੜ ਕੇ ਵਸਾਣ, ਉਹਨਾਂ ਦੀਆਂ ਜ਼ਮੀਨਾਂ ਏਥੇ ਅਲਾਟ ਕਰਵਾਣ ਦੀ ਮੁਹਿੰਮ ਸ: ਅਵਤਾਰ ਸਿੰਘ ਕਰੀਵਾਲਾ ਆਦਿ ਦੀ ਅਗਵਾਈ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਦੋਂ ਪਰਵਾਨ ਚੜ੍ਹਾਈ ਜਦੋਂ ਆਪ ਕੇਵਲ ਸਨਮਾਨਤ ਸਿੱਖ ਹੀ ਸਨ ।

ਇਹ ਇਕ ਬਹੁਤ ਵੱਡੀ ਜ਼ਿੰਮੇਵਾਰੀ ਸੀ ਜੋ ਪਿਛਲੇ ਸਤਿਗੁਰੂਆਂ ਦੇ ਮੁੜ ਵਸਾਵੇ ਦੇ ਜਤਨਾਂ ਵਿਚੋਂ ਗਿਣਤੀ-ਮਿਣਤੀ ਤੇ ਖ਼ਰਚ ਦੇ ਪੱਖੋਂ ਨਵੀਆਂ ਸਿਖਰਾਂ ਛੋਂਹਦੀ ਸੀ । ਇਸ ਦੀ ਚੁੰਧਿਆਊ ਸਫਲਤਾ ਨੂੰ ਕਲੰਕਤ ਕਰਨ ਦੇ ਜਤਨ ਤਾਂ ਬਹੁਤੇਰੇ ਹੋਏ, ਪਰ ਸਤਿਗੁਰੂ ਜੀ ਦੀ ਸਹਿਜ ਸਿਆਣਪ, ਹਲੀਮੀ ਅਤੇ ਦੂਜਿਆਂ ਲਈ ਸਦਭਾਵਨਾ ਨੇ ਸਾਰੀਆਂ ਮੁਸ਼ਕਲਾਂ ਹਲ ਕਰ ਲਈਆਂ ।

ਇਸ ਇਲਾਕੇ ਵਾਸਤੇ ਆਪ ਦੀ ਵਿਸ਼ੇਸ਼ ਦਿਲਚਸਪੀ ਸੀ। ਗੁਰੂ ਰੂਪ ਵਿਚ ਆਪ ਜੀ

ਨੇ ਵਾਹੀਕਾਰਾਂ ਨੂੰ ਫ਼ਸਲਾਂ ਦੇ ਚੰਗਿਉਂ ਚੰਗੇ ਬੀਜ, ਖੇਤੀ ਵਿਚ ਨਰਮੇ ਦੀ ਕਾਸ਼ਤ, ਅੰਗੂਰ-ਵਾੜੀਆਂ, ਫਲਾਂ ਲਈ ਬਾਗਬਾਨੀ, ਵਾਹੀ ਜੋਤੀ ਵਿਚ ਨਵੀਂ ਟੈਕਨੀਕ ਦਾਖਲ ਕਰਨ ਦੀ ਪਰੇਰਨਾ ਦੇ ਕੇ ਕਿਸਾਨਾਂ ਨੂੰ ਨਵੇਂ ਖੇਤਰਾਂ ਵਿਚ ਪਰਵੇਸ਼ ਹੋਣ ਲਈ ਅਗਵਾਈ ਦਿਤੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਹੀ ਪਸ਼ੂ ਉੱਨਤੀ ਬਾਰੇ ਪਰਜਤਨ ਜਾਰੀ ਰਖੇ ਅਤੇ ਦਿਹਨਾਂ ਵਿਚ ਉਹ ਵਾਧਾ ਹੀ ਸੀ ਜਿਸ ਦੇ ਸਦਕਾ ਭਾਰਤ ਦੀ ਨੀਮ ਸਰਕਾਰੀ ਸੰਸਥਾ, ਗਊ ਸੰਵਰਧਨ ਸਮਿਤੀ, ਨੇ ਆਪ ਜੀ ਨੂੰ ੧੯੬੪ ਈ: ਵਿਚ 'ਗੋਪਾਲ ਰਤਨ' ਉਪਾਧੀ ਨਾਲ ਸਨਮਾਨਤ ਕੀਤਾ। ਆਪ ਦੇ ਜਤਨਾਂ ਕਾਰਨ ਹੀ ਇਲਾਕੇ ਦੇ ੨੦ ਪਿੰਡਾਂ-ਕਸਬਿਆਂ ਵਿਚ ਉੱਤਮ ਦੁਧੈਲ ਪਸ਼ੂ ਬਹੁਤਾਤ ਵਿਚ ਮਿਲ ਸਕਦੇ ਹਨ।

ਬਹੁਤੇ ਲੋਕ ਸ਼ਾਇਦ ਇਹੋ ਜਾਣਦੇ ਹੋਣ ਕਿ ਸਤਿਗੁਰੂ ਜਗਜੀਤ ਸਿੰਘ ਹੋਰ ਅਨੇਕਾਂ ਧਾਰਮਕ ਆਗੂਆਂ ਵਾਂਗ ਲੋਕਾਂ ਅੰਦਰ ਸਦਭਾਵਨਾ, ਰਵਾਦਾਰੀ ਅਤੇ ਪੂਜਾ ਪਾਠ ਕਰਨ-ਕਰਵਾਣ ਤੇ ਲਗੇ ਰਹਿੰਦੇ ਹਨ। ਇਹ ਤਾਂ ਗੁਰੂ ਨਾਨਕ ਸਿਸਟਮ ਦੇ ਜਾਂਨਸ਼ੀਨ ਹੋਣ ਕਰਕੇ ਕਰਦੇ-ਕਰਵਾਂਦੇ ਹੀ ਹਨ, ਪਰ ਆਪ ਜੀ ਦੇਸ਼ ਉਸਾਰੀ ਵਿਚ ਵੀ ਆਪਣਾ ਭਾਗ ਅਦਾ ਕਰਨ ਤੋਂ ਉਚਕਦੇ ਨਹੀਂ। ਸ੍ਰੀ ਜੀਵਨ ਨਗਰ ਇਲਾਕੇ ਦੀਆਂ ਕਰੀਬ ੨੦ ਮੀਲ ਪਹੁੰਚ-ਸੜਕਾਂ ਉਤੇ ਆਪ ਜੀ ਨੇ ਮੌਕੇ ਉਤੇ ਖਲੋ ਕੇ ਮਿੱਟੀ ਪੁਆਈ, ਰੋੜੀ ਕੁਟਵਾਈ ਅਤੇ ਲੁੱਕ ਆਦਿ ਪਵਾ ਕੇ ਮੋਟਰ-ਟਰੈਕਟਰਾਂ, ਕਾਰਾਂ-ਸਕੂਟਰਾਂ ਆਦਿ ਲਈ ਆਵਾਜਾਈ ਦੇ ਮੁਨਾਸਬ ਮਾਰਗ ਤਿਆਰ ਕਰਵਾਏ।

ਏਨਾ ਹੀ ਨਹੀਂ, ਮਸਤਾਨ ਗੜ੍ਹ ਇਲਾਕੇ ਦੀ ਕਰੀਬ ਸੋਲਾਂ ਮੁਰੱਬੇ ਜ਼ਮੀਨ ਨੂੰ, ਜੋ ਇਕਦਮ ਦਲਦਲ ਸੀ ਤੇ ਜਿਥੇ ਮੱਖੀ-ਮੱਛਰ ਅਤੇ ਸੱਪ-ਸਲੂੰਗੇ ਹੀ ਪੈਦਾ ਹੋ ਰਹੇ ਸਨ ਸੰਨ ੧੯੬੮ ਦੇ ਕੇਵਲ ਢਾਈ ਮਹੀਨਿਆਂ ਵਿਚ ਹੀ, ਬਾਹਰੋਂ ਮਿੱਟੀ ਸੁਟਵਾ ਕੇ, ਉੱਚੀਆਂ ਥਾਵਾਂ ਨੂੰ ਕਰਾਹ ਕੇ, ਵਿਚਕਾਰ ਲੋੜੀਂਦੀਆਂ ਸੜਕਾਂ ਤਿਆਰ ਕਰਵਾ ਏਨੀ ਇਕਸਾਰ ਤੇ ਉਪਜਾਊ ਭੂਮੀ ਵਿਚ ਬਦਲ ਦਿਤਾ ਹੈ ਕਿ ਉਸ ਚੁਗਿਰਦੇ ਦੇ ਵਿਚ ਖਲੋਤਾ ਬੰਦਾ ਹਰੇਵਾਈ ਤੱਕ ਤੱਕ ਝੂਮਦਾ ਤੇ ਉਸ ਮਿਹਨਤ ਨੂੰ ਸਿਰ ਨਿਵਾਣ ਲਈ ਮਜਬੂਰ ਹੋ ਜਾਂਦਾ ਹੈ, ਜੋ ਇਲਾਕੇ ਦੇ ਲੋਕਾਂ ਦੇ ਸਹਿਯੋਗ ਨਾਲ ਸਤਿਗੁਰੂ ਜੀ ਨੇ ਉਥੇ ਸਾਕਾਰ ਕੀਤੀ।

ਅਤੇ ਏਸੇ ਦਲਦਲ ਤੋਂ ਬਦਲੀ, ਸੋਨਾ ਪੈਦਾ ਕਰਦੀ ਧਰਤੀ ਵਿਚ ਸਤਿਗੁਰੂ ਜੀ ਨੇ ਇਕ ਤ੍ਰੈ-ਮੰਜ਼ਲੀ ਕੋਠੀ ਉਸਾਰੀ ਹੈ ਤਾਕਿ ਵਿਦੇਸ਼ੀ ਦਰਸ਼ਨ ਅਭਿਲਾਖੀਆਂ ਨੂੰ ਮੁਨਾਸਬ ਸੁਖ ਸਹੂਲਤ ਵਾਲਾ ਨਿਵਾਸ ਮਿਲ ਸਕੇ ਅਤੇ ਗੁਰੂ ਸਪੁਤਰੀ ਸ੍ਰੀ ਬੀਬਾ (ਸਾਹਿਬ ਕੌਰ) ਜੀ ਵੀ ਕਿਸੇ ਜਗ੍ਹਾ ਨੂੰ "ਆਪਣਾ ਘਰ" ਅਨੁਭਵ ਕਰ ਸਕਣ। ਸਤਿਗੁਰੂ ਜੀ ਨੇ ਇਸ ਕੋਠੀ ਬਾਰੇ ਲੇਖਕ ਨਾਲ ਗੱਲ ਬਾਤ ਕਰਦਿਆਂ ਇਕ ਵਾਰ ਦਸਿਆ ਸੀ : "ਮਨੋਰਥ ਤਾਂ

ਇਹੋ ਹੈ ਕਿ ਇਲਾਕੇ ਦੇ ਲੋਕ ਪ੍ਰਸਪਰ ਲੜਾਈ-ਝਗੜਿਆਂ ਤੇ ਸ਼ਰਾਬ-ਮਾਸ ਦੇ ਚੱਕਰ ਵਿਚ ਨਾ ਪੈ ਕੇ ਚੰਗੇ ਵਧੀਆ ਮਕਾਨ ਬਣਵਾ ਕੇ ਸੁਖ ਪੂਰਵਕ ਰਹਿਣ-ਬਹਿਣ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਇਲਾਕੇ ਦੀ ਜਗ੍ਹਾ ਖ਼ਰੀਦ ਕੇ ਅਤੇ ਪਾਕਿਸਤਾਨੋਂ ਆਏ ਨਾਮਧਾਰੀਆਂ ਲਈ ਨਾਲ ਲਗਦੀ ਜ਼ਮੀਨ ਅਲਾਟ ਕਰਵਾ ਕੇ ਵਾਹੀਕਾਰਾਂ ਨੂੰ ਸੋਨੇ ਦਾ ਟੁਕੜਾ ਦੇ ਦਿਤਾ ਹੈ — ਅਨੇਕਾਂ ਲੋਕਾਂ ਨੂੰ ਮੁਫ਼ਤ ਜ਼ਮੀਨ ਤਕਸੀਮ ਕੀਤੀ ਹੈ, ਹੁਣ ਇਹ ਅਸਾਡਾ — ਏਥੋਂ ਦੇ ਵੱਸਣ ਵਾਲਿਆਂ — ਦਾ ਕੰਮ ਹੈ ਕਿ ਅਸੀਂ ਇਸ ਵਿਚੋਂ ਵੱਧ ਤੋਂ ਵੱਧ ਉਪਜ ਪ੍ਰਾਪਤ ਕਰੀਏ ਅਤੇ ਉਸ ਦੀ ਵਰਤੋਂ ਪਰਸਪਰ ਸੁਖ-ਸੁਵਿਧਾ ਲਈ ਵਧਾਈਏ।

ਇਲਾਕੇ ਦੀ ਵੱਸੋਂ ਦੀ ਨਵੀਂ ਪਨੀਰੀ ਨੂੰ ਮੁਨਾਸਬ ਤਾਲੀਮ ਦਿਵਾਣ ਲਈ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੫੬ ਈ: ਵਿਚ ਨਾਮਧਾਰੀ ਵਿਦਿਆਲੇ ਦਾ ਆਪਣੇ ਤੌਰ ਤੇ ਆਰੰਭ ਕੀਤਾ ਸੀ ਉਹ ਹੁਣ ਮੈਟਰਿਕ ਤਕ ਤਾਂ ਹੈ ਹੀ ਇਸ ਨੂੰ ਕਾਲਿਜ ਤਕ ਲੈ ਜਾਣ ਲਈ ਵੀ ਉੱਦਮ ਕੀਤਾ ਜਾ ਰਿਹਾ ਹੈ। ਨੇੜੇ ਦੇ ਪਿੰਡਾਂ ਵਿਚ ਛੋਟੀਆਂ ਬੱਚੀਆਂ ਲਈ ਆਪਣੇ ਸਕੂਲ ਬਣਵਾਏ ਗਏ ਅਤੇ ਹੋਰ ਬਣਵਾਏ ਜਾਣ ਦੇ ਜਤਨ ਵੀ ਕੀਤੇ ਜਾ ਰਹੇ ਹਨ।

## ਸ੍ਰੀ ਭੈਣੀ ਸਾਹਿਬ ਦੀ ਉਸਾਰੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਦੀ ਉਸਾਰੀ ਵਿਚ ਪੱਕੀ ਇੱਟ ਦੀ ਵਰਤੋਂ ਨਾਂ-ਗਿਣਾਉਣੀ ਹੀ ਸੀ। ਕਿਤੇ ਅਸਲੋਂ ਕੱਚੀਆਂ, ਕਿਤੇ ਕਚ-ਪੱਕੀਆਂ ਅਤੇ ਟਾਂਵੇਂ ਕਿਸੇ ਮਕਾਨ ਤੇ ਪੱਕੀਆਂ ਇੱਟਾਂ ਦੀ ਵਰਤੋਂ ਹੁੰਦੀ ਸੀ, ਪਰ ਛੱਤਾਂ ਉਤੇ ਢਾਲਵੇਂ ਛੱਪਰ ਬਣਾਏ ਜਾਣ ਨਾਲ ਤੇ ਸਮੁੱਚੀ ਸ਼ਕਲ-ਸੂਰਤੋਂ ਇਹ ਏਨੇ ਸਾਦਾ ਤੇ ਸਾਧਾਰਨ ਸਨ ਕਿ ਰੁੱਖਾਂ ਵਿਚ ਘਿਰੇ ਹੋਏ ਭੈਣੀ ਸਾਹਿਬ ਦੀ ਡਿੱਠ ਪੌਰਾਣਿਕ ਰਿਸ਼ੀ ਆਸ਼ਰਮ ਨਾਲ ਜਾ ਮਿਲਦੀ ਸੀ।

ਪਿਤਾ-ਸਤਿਗੁਰੂ ਜੀ ਦਾ ਪੱਕੀ ਇੱਟ ਤੋਂ ਸੰਕੋਚ ਵੀ ਸੁਭਾਵਕ ਹੀ ਸੀ। ਜਿਥੇ ਕਿਤੇ ਪੱਕੀ ਇੱਟ ਲਗ ਜਾਂਦੀ ਉਥੇ ਸਤਿਗੁਰੂ ਜੀ ਨੂੰ ਨਿਵਾਸ ਦਾ ਸਮਾਂ ਨ ਮਿਲਦਾ। ਇਕ ਉਦਾਹਰਣ ਹੈ, ਸ੍ਰੀ ਜੀਵਨ ਨਗਰ ਦੇ ਪਸ਼ੂ-ਵਾੜੇ ਵਿਚ ਉਸਰਿਆ ਖਲੋਤਾ ਚੁਬਾਰਾ ਜਿਸ ਦੇ ਹੇਠ ਉਮਦਾ ਘੋੜੇ ਰਖਣ ਦਾ ਤੇ ਉਪਰ ਸਰੀਰ ਬਿਰਧਤਾ ਦਾ ਔਖਾ ਸਮਾਂ ਗੁਜ਼ਾਰਨ ਦਾ ਸਤਿਗੁਰੂ ਜੀ ਨੇ ਮਨ ਬਣਾਇਆ ਹੋਇਆ ਸੀ, ਪਰ ਇਸ ਚੁਬਾਰੇ ਵਿਚ ਅਜੇ ਚੁਗਾਠਾਂ ਵੀ ਨਹੀਂ ਸਨ ਲੱਗੀਆਂ ਕਿ ਆਪ ਜੋਤੀ ਜੋਤ ਸਮਾ ਗਏ।

ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜਿਹੇ ਕਾਰਨ ਦੀ ਜੜ੍ਹ ਤਕ ਨਹੀਂ ਰਹਿਣ ਦਿਤੀ। ਸਿੱਖ ਸਰੂਪ ਵਿਚ ਜਦੋਂ ਇਕ ਵਾਰ ਭਿਆਨਕ ਬਰਸਾਤ ਕਾਰਨ ਭੈਣੀ ਸਾਹਿਬ ਦੇ ਸਾਰੇ ਵੱਸੋਂ ਵਾਲੇ ਮਕਾਨ ਚੋ ਰਹੇ ਸਨ ਤੇ ਕਈ ਕੱਚੇ ਗਿਰ ਰਹੇ ਸਨ, ਇਸ ਸਾਲਾਨਾ ਮੇਲੇ ਸਮੇਂ ਵਰਤਮਾਨ ਸਤਿਗੁਰੂ ਆਪਣੇ ਛੋਟੇ ਭਾਈ ਨਾਲ ਸਾਰੀ ਰਾਤ ਡੇਰੇ-ਡੇਰੇ ਤੇ ਤੰਬੂ-ਤੰਬੂ ਫਿਰ ਕੇ ਸਿੱਖਾਂ ਨੂੰ ਹੌਸਲਾ ਦਿੰਦੇ ਰਹੇ, ਓਦੋਂ ਆਪ ਦੇ ਮਨ ਵਿਚ ਜੋ ਤੂਫ਼ਾਨ ਉਮਡਦੇ ਸਨ, ਉਹਨਾਂ ਦਾ ਪ੍ਰਗਟਾਵਾ ਅੱਜ ਅਸੀਂ ਭੈਣੀ ਸਾਹਿਬ ਨੂੰ ਅਸਲੋਂ ਬਦਲ ਧਰਨ ਦੀ ਹਾਲਤ ਵਿਚ ਵੇਖਦੇ ਹਾਂ।

ਸਤਿਗੁਰੂ ਜੀ ਨੇ ਇਕਮੁੱਢੋਂ ਹੀ ਕੱਚੀਆਂ ਇੱਟਾਂ ਨੂੰ ਖ਼ੈਰਬਾਦ ਕਹਿ ਦਿਤੀ ਹੈ, ਉਹ ਹੁਣ ਪਕੀਜ ਕੇ ਹੀ ਗੁਰੂ ਘਰ ਦੀ ਸੇਵਾ ਵਿਚ ਆ ਸਕਦੀਆਂ ਹਨ।

ਅੱਜ ਨਾਮਧਾਰੀ ਆਰਥਕ ਪੱਖੋਂ ਵੀ ਚੜ੍ਹਦੀ ਕਲਾ ਵਾਲੇ ਹੋ ਗਏ ਹਨ ਅਤੇ ਮੌਜੂਦਾ ਜੁਗ ਦੀਆਂ ਸੁਖ ਸਹੂਲਤਾਂ ਵਾਲੀਆਂ ਇਮਾਰਤਾਂ ਨਾਲ ਆਪਣੇ ਕੇਂਦਰ ਨੂੰ ਇਸੇ ਢੰਗ ਵਿਚ ਬਣਾਨ ਦੀਆਂ ਵਿਚਾਰਾਂ ਉੱਠੀਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਦਗੀ, ਸੁਹਜ ਤੇ ਸਹੂਲਤਾਂ ਨੂੰ ਇਕੱਠਿਆਂ ਸੰਜੋਅ ਦੇਣ ਲਈ ਭੈਣੀ ਸਾਹਿਬ ਗੁਰੂ ਘਰ ਨਾਲ ਸੰਬੰਧਤ ਸਾਈਆਂ ਥਾਵਾਂ ਨੂੰ ਨਵੀਂ ਸ਼ਕਲ, ਜੋ ਸੂਰਤੋਂ ਪੁਰਾਣੀ ਨਾਲ ਹੀ ਮਿਲਦੀ-ਜੁਲਦੀ, ਪਰ ਨਵੀਆਂ ਸਹੂਲਤਾਂ ਪਰਦਾਨ ਕਰਦੀ ਹੈ, ਵਿਚ ਬਦਲ ਦਿਤਾ ਹੈ।

ਭੈਣੀ ਸਾਹਿਬ ਵਲ ਸੜਕੋਂ ਉਤਰਦੀ ਪਹਿਲੀ ਗਲੀ ਵਿਚ ਆਇਆਂ ਕੇਵਲ ਇਸਤਰੀਆਂ ਲਈ ਡੇਰੇ ਅਤੇ ਕੇਂਦਰੀ ਹਾਲ ਦੀ ਉਸਾਰੀ ਟੱਟੀ-ਗ਼ੁਸਲਖ਼ਾਨਿਆਂ ਦੀ ਸਹੂਲਤ ਪਰਦਾਨ ਕਰਦੀ ਹੈ। ਇਸ ਖੇਤਰ ਵਿਚ ੫੦ ਦੇ ਕਰੀਬ ਕਮਰੇ ਹਨ। ਸ: ਗੱਜਣ ਸਿੰਘ ਵਾਲੀ ਜਗ੍ਹਾ ਖ਼ਰੀਦ ਕੇ ਵੀ ਨਵੀਂ ਤਜਵੀਜ਼ ਅਨੁਸਾਰ ਉਸਾਰੀ ਸ਼ੁਰੂ ਕਰਵਾ ਦਿਤੀ ਗਈ ਹੈ। ਗੁਰਦੁਆਰੇ ਦੀ ਡਿਉਢੀ ਨੂੰ ਇਕ ਹੋਰ ਡਿਉਢੀ ਨਾਲ ਵਿਉਂਤਿਆ ਗਿਆ ਹੈ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਮਰਨ-ਸਥਾਨ ਨੂੰ ਪੁਰਾਣੀ ਥਾਂ ਉਤੇ ਹੀ ਕੁਝ ਨਿੱਕੀਆਂ-ਮੋਟੀਆਂ ਤਬਦੀਲੀਆਂ ਨਾਲ ਸੁਥਰੀ ਤਰ੍ਹਾਂ ਪੱਕਿਆਂ ਕਰ ਦਿਤਾ ਗਿਆ ਹੈ। ਛੋਟੀ ਗਲੀ ਦੇ ਪਰਲੇ ਪਾਰ ਇਤਿਹਾਸਕ ਖਰਾਸ ਵਾਲੀ ਜਗ੍ਹਾ ਨੂੰ ਵੀ ਅਨੇਕਾਂ ਨਵੇਂ ਕਮਰੇ ਬਣਵਾ ਕੇ ਸਥਾਈ ਰਿਹਾਇਸ਼ ਦਾ ਪ੍ਰਬੰਧ ਕਰ ਦਿਤਾ ਗਿਆ ਹੈ। ਲੰਗਰ ਨੂੰ, ਗੁਰੂ ਰਾਮ ਸਿੰਘ ਜੀ ਦੀ ਹੱਥੀਂ ਗੱਡੀ ਲੋਹ ਤੇ ਕਮਰਿਆਂ ਦੀ ਵਿਉਂਤ ਨੂੰ ਜਿਉਂ ਕਾ ਤਿਉਂ ਰਖਦਿਆਂ ਸਾਰੀਆਂ ਥਾਵਾਂ — ਲੰਗਰ ਦੀ ਨਿਰੰਤਰਤਾ ਨੂੰ ਆਂਚ ਆਉਣ ਤੋਂ ਬਿਨਾਂ — ਪੱਕੀਆਂ ਪੁਖ਼ਤਾ ਕਰ ਦਿਤੀਆਂ ਗਈਆਂ ਹਨ ਅਤੇ ਲੰਗਰ ਦੀ ਵਰਤੋਂ ਲਈ ਵੱਡਾ ਲੱਕੜ-ਭੰਡਾਰ ਹਰ ਵਕਤ ਭਰਪੂਰ ਰਖਣ ਲਈ, ਸੰਬੰਧਤ ਥਾਵਾਂ ਖ਼ਰੀਦ ਕੇ ਪੱਕੀਆਂ ਦੀਵਾਰਾਂ ਨਾਲ ਵਲ ਹੀ ਨਹੀਂ ਦਿਤਾ ਸਗੋਂ ਏਨਾ ਕੁ ਛੱਤ ਵੀ ਦਿਤਾ ਹੈ ਕਿ ਕਿਸੇ ਮੌਸਮ ਵਿਚ ਵੀ ਲੋਹ-ਲੰਗਰ ਦਾ ਬਾਲਣ ਠੀਕ ਤਰ੍ਹਾਂ ਮੁਹੱਈਆ ਹੋ ਸਕੇ।

ਲੰਗਰ ਦੇ ਉਪਰ ਦੋ ਮੰਜ਼ਲਾਂ ਦੀ ਹੋਰ ਉਸਾਰੀ ਕਰਕੇ ਲਾਂਗਰੀਆਂ ਦੇ ਰਹਿਣ ਯੋਗ ਮੁਨਾਸਬ ਜਗ੍ਹਾ ਤਿਆਰ ਕੀਤੀ ਗਈ ਹੈ ।

ਲੰਗਰ ਦੇ ਨਾਲੋਂ ਅਰੰਭ ਕਰਕੇ ਡਿਉਢੀ ਤਕ, ਜੋ ਕਦੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਬੀਬੀ ਨੰਦਾਂ ਦੀ ਅਤੇ ਮਹੰਤ ਸੇਵਾ ਸਿੰਘ ਆਦਿ ਹੋਰ ਸਿੱਖਾਂ ਦੀ ਰਿਹਾਇਸ਼ ਸੀ, ਪਹਿਲਾ ਸਰਵਜਨਕ ਲਾਂਘਾ ਬੰਦ ਕਰਕੇ, ੫੦ ਪਰਵਾਰਾਂ ਲਈ ਸੁੰਦਰ ਤੇ ਵਸਣ ਯੋਗ ਦੋ-ਤੱਲੀ ਜਗ੍ਹਾ ਤਿਆਰ ਕਰ ਦਿਤੀ ਗਈ ਹੈ । ਇਸ ਥਾਂ ਦਾ ਪਰਵੇਸ਼ ਪਾਸਾ ਹੋਲਿਆਂ ਮੇਲਿਆਂ ਸਮੇਂ ਪਰਸ਼ਾਦ ਛਕਣ ਵਾਲੇ ਵਲਗਣ ਵਿਚ ਹੈ । ਏਥੇ ਵਿਸ਼ਾਲ ਵਲਗਣ ਦੇ ਚੜ੍ਹਦੇ ਪਾਸੇ ਪਸ਼ੂ-ਸ਼ਾਲਾ ਦੇ ਛੱਪਰ ਅਤੇ ਸੇਵਕਾਂ ਲਈ ਵੱਸਣ ਦੇ ਕਮਰੇ ਹਨ । ਤੂੜੀ ਤੰਦ ਤੇ ਹੋਰ ਸਟੋਰ ਵੀ ਏਸੇ ਪਾਸੇ ਹੀ ਉਸਾਰੇ ਗਏ ਹਨ । ਇਸ ਦੇ ਪਿਛਵਾੜੇ ਇਕ ਪੂਰੀ ਲਾਈਨ ਅਤੇ ਨਾਂਗਿਆਂ ਵਾਲੇ ਖੂਹ ਨੂੰ ਵਿਚ ਲੈ ਕੇ ਵੀ ਇਕ ਤਕੜਾ ਸੁਖਦਾਈ ਵਸੇਬੇ ਦਾ ਥਾਂ ਤਿਆਰ ਕੀਤਾ ਗਿਆ ਹੈ ।

ਰਾਮਸਰ ਦੇ ਇਲਾਕੇ ਵਿਚ ਪਹਿਲਾਂ ਸੇਠਾਂ ਦੇ ਦੋ-ਛੱਤੇ ਕਮਰੇ ਅਤੇ ਫਿਰ ਨਾਲ ਲਗਦੇ ੨੦ ਕਮਰੇ ਵਖ ਵਖ ਪਰਵਾਰਾਂ ਲਈ ਨਜ਼ਰ ਪੈਂਦੇ ਹਨ । ਰਾਮਸਰ ਕੋਠੀ ਦੀ ਡਿਉਢੀ ਦੇ ਦੋਹੀਂ ਪਾਸੀਂ ਕਮਰਿਆਂ ਦਾ ਇਕ ਚੰਗਾ ਸੈੱਟ ਹੈ ਜਿਸ ਵਿਚ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਵਾਲੀ ਜਗ੍ਹਾ ਅਤੇ ਆਪ ਦੇ ਨਿੱਜੀ ਸੇਵਕਾਂ ਲਈ ਰਿਹਾਇਸ਼ੀ ਕਮਰੇ ਹਨ । ਡਿਉਢੀਓਂ ਅੰਦਰ ਸ੍ਰੀ ਸਤਿਗੁਰੂ ਜੀ ਦੇ ਪਰਵਾਰ ਲਈ ਵਕਤੀ ਰਿਹਾਇਸ਼ ਵਾਲੀ ਕੋਠੀ ਵੀ, ਪਹਿਲੇ ਚੋਖਟੇ ਵਿਚ ਹੀ ਕੁਝ ਅਜੋਕੀ ਲੋੜ ਦੀਆਂ ਤਬਦੀਲੀਆਂ ਅਤੇ ਕੁਝ ਉਪਰ ਉਸਾਰੀ ਕਰਕੇ, ਨਵੇਂ ਰੰਗ ਢੰਗ ਵਿਚ ਕਰ ਦਿਤੀ ਗਈ ਹੈ । ਰਾਮ ਸਰੋਵਰ ਦੇ ਚੜ੍ਹਦੇ ਪਾਸੇ ਜੋ ਛੱਪਰ-ਕੁਟੀਆਵਾਂ ਸਨ, ਉਹਨਾਂ ਨੂੰ ਵੀ ਪੱਕੀਆਂ ਤੇ ਫ਼ਲੈਟ ਛੱਤਾਂ ਨਾਲ ਇਕਸਾਰ ਕੀਤਾ ਗਿਆ ਹੈ । ਇਸ ਦੇ ਨਾਲ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਦੇ ਸਾਲਾਨਾ ਨਿਤਨੇਮ ਸਮੇਂ ਦੇ ਕਮਰੇ ਵੀ ਜੰਗਲ ਪਾਣੀ ਦੀ ਸੁਵਿਧਾ ਪਰਦਾਨ ਕਰਦੇ ਪੱਕੇ ਉਸਾਰੇ ਗਏ ਹਨ । ਭਜਨ-ਭਗਉਤੀਆਂ ਵਾਲੇ ਕਮਰੇ ਅਤੇ ਉਸ ਦੇ ਨਾਲ ਲਗਦੀ ਥਾਂ ਵੀ ਨਵੇਂ ਸਿਰੇ ਉਸਰ ਚੁੱਕੀ ਹੈ । ਰਾਮਸਰ ਦੇ ਦੱਖਣੀ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਉਸਾਰਿਆ ਹਰੀਮੰਦਰ, ਛੱਪਰ-ਛੱਤੋਂ ਮੁਕਤ ਕਰਕੇ ਸਥਾਈ ਤੇ ਵਧੀਆ ਸਲੇਟੀ-ਛੱਤ ਨਾਲ ਸੁਸੱਜਿਤ ਕਰ ਦਿਤਾ ਗਿਆ ਹੈ । ਰਾਮਸਰ ਦੇ ਉੱਤਰ-ਪੱਛਮੀ ਕੋਨੇ ਨਾਲ ਲਗਦੀ ਸਕੂਲ ਬਿਲਡਿੰਗ ਦੇ ਨਾਲ ਵੀ ਪੱਕੇ ਛੱਪਰ ਛਾਏ ਹੋਏ ਹਨ । ਅਤੇ ਉੱਤਰੀ ਬਾਹੀ ਤੋਂ ਜ਼ਰਾ ਹਟਵੇਂ, ਜਾਮਣਾਂ ਦੀ ਕਤਾਰ ਨਾਲ ਚਹੁੰ ਚਹੁੰ ਪਰਵਾਰਾਂ ਦੀ ਰਿਹਾਇਸ਼ ਵਾਸਤੇ ਦੁਮੰਜ਼ਲੇ ਫ਼ਲੈਟ ਤਿਆਰ ਕੀਤੇ ਗਏ ਹਨ ।

ਇਹਨਾਂ ਫ਼ਲੈਟਾਂ ਤੇ ਪੰਡਿਤ ਗੋਪਾਲ ਸਿੰਘ ਜੀ ਦੇ ਚੁਬਾਰੇ ਦੇ ਉੱਤਰੀ ਪਾਸੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਉਸਾਰਿਆ ਜਾ ਰਿਹਾ ਵਿਸ਼ਾਲ

'ਸਤਿਗੁਰੂ ਪ੍ਰਤਾਪ ਸਿੰਘ ਮੰਦਰ' ਹੈ ਜਿਸ ਦੀ ਚੁੜਾਈ ੧੩੪ X ੨੨੮ ਫ਼ੁਟ ਹੈ। ਇਸ ਦੇ ਬਰਾਂਡਿਆਂ ਉਪਰ ਦੋ ਛੱਤਾਂ ਹੋਰ ਉਸਾਰਨ ਦੀ ਤਜਵੀਜ਼ ਹੈ, ਜਿਸ ਨਾਲ ੬੦-੭੦ ਕਮਰੇ ਹੋਰ ਤਿਆਰ ਹੋ ਜਾਣਗੇ। ਇਸ ਵਿਸ਼ਾਲ ਮੰਦਰ ਵਿਚ ਕੋਈ ਵੀ ਥੰਮ੍ਹਲਾ ਨਾ ਹੋਵੇ ਇਸ ਲਈ ਵਿਸ਼ੇਸ਼ ਆਰਚੀਟੈਕਟ ਅਫ਼ਰੀਕਾ ਤੋਂ — ਸ: ਗੁਰਚੈਨ ਸਿੰਘ ਨੈਰੋਬੀ — ਮੰਗਵਾ ਕੇ ਅਜਿਹੀਆਂ ਕੈਂਚੀਆਂ ਤਜਵੀਜ਼ ਕਰਕੇ ਬਣਵਾਈਆਂ ਗਈਆਂ ਹਨ ਜਿਨ੍ਹਾਂ ਨਾਲ ਛੱਤ ਪੱਧਰੀ ਵੀ ਰਹੇਗੀ ਅਤੇ ਪੁਖ਼ਤਾ ਵੀ ਹੋਵੇਗੀ। ਛੱਤ ਦੇ ਉਪਰ ਖੁਲ੍ਹੇ ਅਕਾਸ਼ ਵਿਚ ਵੀ ਦੀਵਾਨ ਲਗ ਸਕਣ ਗੇ। ਇਸ ਸਾਰੇ ਪ੍ਰਾਜੈਕਟ ਉਤੇ ਲੱਖਾਂ ਰੁਪਏ ਖਰਚੇ ਦਾ ਅਨੁਮਾਨ ਹੈ। ਮੰਦਰ ਦੀ ਉਸਾਰੀ ਜਾਰੀ ਹੈ। ਉਸਾਰੀ ਦੇ ਸੰਬੰਧ ਵਿਚ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਮਹਿਲ, ਸ੍ਰੀ ਮਾਤਾ ਚੰਦ ਕੌਰ ਜੀ ਨੇ ਆਪਣੇ ਹੱਥੀਂ ਇੱਟਾਂ ਚੁੱਕੀਆਂ ਅਤੇ ਸੰਗਤ ਤੇ ਬੀਬੀਆਂ ਦੀ ਸਹਾਇਤਾ ਨਾਲ ਇਸ ਮੰਦਰ ਦਾ ਢਾਂਚਾ ਖੜਾ ਕਰ ਦਿਤਾ ਹੈ। ਦੇਸ਼ ਵਿਦੇਸ਼ ਦੀ ਸੰਗਤ ਤਨ, ਮਨ ਤੇ ਧਨ ਨਾਲ ਇਸ ਦੀ ਉਸਾਰੀ ਵਿਚ ਦਿਲਚਪਸੀ ਲੈ ਰਹੀ ਹੈ। ਇਸ ਦੀ ਪੂਰਣਤਾ ਸਮੇਂ ਤਕ ਇਸ ਦੀ ਸਾਨੀ ਬਿਲਡਿੰਗ ਹੋਰ ਕੋਈ ਨਹੀਂ ਹੋਵੇਗੀ।

ਅਤੇ ਅਜੇ ਉਸਾਰੀ ਦਾ ਇਹ ਕਰਮ ਜਾਰੀ ਹੈ। ਸਾਧ ਸੰਗਤ ਦੀ ਹਰ ਪਰਕਾਰ ਦੀ ਸਾਤਵਿਕ ਲੋੜ ਪੂਰਤੀ ਲਈ ਸ੍ਰੀ ਭੈਣੀ ਸਾਹਿਬ ਵਿਚ ਪ੍ਰਬੰਧ ਕੀਤੇ ਜਾਣੇ ਹਨ, ਪਰ ਜੋ ਕੁਝ ਉਸਰ ਚੁੱਕਾ ਹੈ ਜੇ ਉਸ ਨੂੰ ਕਮਰਿਆਂ ਦੇ ਰੂਪ ਵਿਚ ਗਿਣਨਾ ਹੋਵੇ ਤਾਂ ੩੦੦ ਦੇ ਕਰੀਬ ਕਮਰੇ, ਗੁਰੂ ਘਰ ਤੇ ਸਾਧ ਸੰਗਤ ਦੀ ਵਰਤੋਂ ਲਈ, ਤਿਆਰ ਹੋ ਚੁੱਕੇ ਹਨ। ਏਨੀ ਉਸਾਰੀ ਪਿਛਲੇ ਤਿੰਨ ਚਾਰ ਸਾਲ ਦੀ ਮਿਹਨਤ ਦਾ ਸਿੱਟਾ ਹੈ।

## ਸਭ ਕੁਝ ਸਤਿਗੁਰੂ ਦਾ

ਸਿੱਖ ਇਤਿਹਾਸ ਦੀਆਂ ਉਹ ਰਵਾਇਤਾਂ ਨਾਮਧਾਰੀ ਅੱਜ ਵੀ ਜਿਉਂ ਦੀਆਂ ਤਿਉਂ ਜੀਵਤ ਰਖ ਰਹੇ ਹਨ, ਜਿਨ੍ਹਾਂ ਅਨੁਸਾਰ ਸਿੱਖ ਦਾ ਸਭ ਕੁਝ ਗੁਰੂ ਅਰਪਤ ਹੁੰਦਾ ਹੈ। ਆਦਿ ਗ੍ਰੰਥ ਜੀ ਦੀ ਇਹ ਤੁਕ : "ਤਨ ਮਨ ਧਨ ਸਭ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।" ਨਾਮਧਾਰੀਆਂ ਤੇ ਅੱਖਰ ਅੱਖਰ ਢੁਕਦੀ ਹੈ। ਉਪਰ ਦੱਸੀ ਤੇ ਅਜਿਹੀਆਂ ਹੋਰ ਉਸਾਰੀਆਂ ਵਿਚ ਸਤਿਗੁਰੂ ਜੀ ਦੇ ਸੱਦੇ ਨੂੰ ਨਾਮਧਾਰੀਆਂ ਵਲੋਂ ਭਰਪੂਰ ਹੁੰਗਾਰਾ ਮਿਲਦਾ ਹੈ। ਆਪਣੀ ਇੱਛਾ ਅਨੁਸਾਰ ਜਾਂ ਗੁਰੂ ਆਗਿਆ ਅਧੀਨ ਮਾਇਆ ਦਿੰਦਿਆਂ ਨਾਮਧਾਰੀ ਨਾ ਸੰਕੋਚ ਕਰਦੇ ਹਨ ਤੇ ਨਾ ਹੀ ਇਹ ਭਾਵਨਾ ਰਖਦੇ ਹਨ ਕਿ ਉਹਨਾਂ ਦੇ ਨਾਮ ਕਮਰਿਆਂ-ਕੋਠਿਆਂ ਜਾਂ ਪੱਖਿਆਂ-ਪਉੜੀਆਂ ਉਤੇ ਲਿਖੇ-ਉਕਰਾਏ ਜਾਣ।

ਅਜੇ ਤਕ ਨਾਮਧਾਰੀ ਕੇਂਦਰ ਵਿਚ ਜਿਥੇ ਵੀ ਕੋਈ ਚੀਜ਼ ਬਣੀ-ਉਸਰੀ ਹੈ ਉਹ ਸਤਿਗੁਰੂ ਦੀ ਮਾਇਆ ਉਸੇ ਨੂੰ ਅਰਪਣ ਸਮਝ ਕੇ ਬਣੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਉਸਰ ਰਿਹਾ ਸਿਮਰਤੀ ਮੰਦਰ ਜਿਸ ਵਿਚ ਹਜ਼ਾਰਾਂ ਟਨ ਲੋਹਾ, ਲੱਖਾਂ ਮਣ ਕੰਕਰੀਟ-ਬੱਜਰੀ, ਲੱਖਾਂ ਇੱਟਾਂ ਤੇ ਹਜ਼ਾਰਾਂ ਹੀ ਸੀਮਿੰਟ ਦੀਆਂ ਬੋਰੀਆਂ ਕੰਮ ਆਈਆਂ ਹਨ, ਲਈ ਨਾਮਧਾਰੀ ਸਾਧ ਸੰਗਤ ਤੇ ਸਮਰਿੱਧ ਵਿਅਕਤੀਆਂ ਨੇ 'ਸਤਿ ਬਚਨ' ਕਹਿ ਕੇ ਤਿਆਰੀ ਖ਼ਰਚ ਦੇਣਾ ਪਰਵਾਨ ਕੀਤਾ ਹੈ। ਜੋ ਸਰੀਰ ਹੱਥੀਂ ਸੇਵਾ ਕਰ ਸਕਦੇ ਹਨ, ਜੋ ਕੁਸ਼ਲਤਾ ਪੂਰਵਕ ਇੱਟਾਂ ਦੀ ਚਿਣਾਈ ਕਰ ਸਕਦੇ ਹਨ, ਜੋ ਇਸ ਸਭ ਕਾਮੇ ਦੀ ਨਿਗਰਾਨੀ ਤੇ ਨਿਰਦੇਸ਼ਨ ਕਰਦੇ ਹਨ ਸਭ ਨੇ ਤਨੋਂ ਮਨੋਂ ਧਨੋਂ ਸੇਵਾ ਵਿਚ ਭਾਗ ਲਿਆ ਹੈ। ਉਹਨਾਂ ਸਿੱਖਾਂ ਨੇ ਗੁਰ-ਸਿੱਖੀ ਦੀ ਸਨਾਤਨੀ ਮਰਯਾਦਾ ਕਾਇਮ ਰਖੀ ਹੋਈ ਹੈ ਜੋ 'ਹੁਕਮ' ਮਿਲਦਿਆਂ ਹੀ ਘਰ ਦੇ ਧੰਦੇ ਤਿਆਗ ਗੁਰੂ ਘਰ ਵਿਚ ਆਪਣੀ ਸੇਵਾ ਅਰਪਤ ਕਰ ਦਿੰਦੇ ਹਨ।

ਸ੍ਰੀ ਜੀਵਨ ਨਗਰ ਇਲਾਕੇ ਵਿਚ ਜਿਥੇ ਸੜਕਾਂ ਦੀ ਉਸਾਰੀ ਅਤੇ ਮਸਤਾਨ ਗੜ੍ਹ ਭੂਮੀ ਨੂੰ ਸਮਤਲ ਬਣਾਨ ਲਈ ਹਜ਼ਾਰਾਂ ਲੱਖਾਂ ਟਰੱਕ-ਟਰਾਲੀਆਂ ਮਿੱਟੀ ਪਈ ਓਥੋਂ ਦੇ ਨਾਮਧਾਰੀ ਕਿਸਾਨਾਂ ਤੇ ਕਿਰਤੀਆਂ ਨੇ ਬੇ-ਮੁਆਵਜ਼ਾ ਸੇਵਾ ਕਰਕੇ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਆਪਣਾ ਇਲਾਕਾ ਉਸਾਰ ਲਿਆ। ਜੋ ਕੰਮ ਸਰਕਾਰ ਲੱਖਾਂ ਕਰੋੜਾਂ ਰੁਪਿਆ ਖ਼ਰਚ ਕਰਕੇ ਵੀ ਭਰੋਸੇ-ਯੋਗ ਤੇ ਤੇਜ਼ ਗਤੀ ਨਾਲ ਨਹੀਂ ਕਰਵਾ ਸਕਦੀ, ਉਹ ਗੁਰੂ ਸਿੱਖ ਪਰੰਪਰਾ ਪਰਸਪਰ ਆਦਰ ਸਹਿਯੋਗ ਦੀ ਭਾਵਨਾ ਨਾਲ ਦਿਨਾਂ ਵਿਚ ਕਰ ਸਕਦੀ ਹੈ।

## ਵਿਦਿਅਕ ਜੱਥੇ

ਲੈਨਿਨ ਨੇ ਇਕ ਵਾਰ ਕਿਹਾ ਸੀ ਬੁੱਢਿਆਂ ਉਤੇ ਮਗ਼ਜ਼ ਮਾਰਨ ਨਾਲੋਂ ਨੌਜਵਾਨਾਂ ਨੂੰ ਥੋੜੀ ਜਿੰਨੀ ਗੱਲ ਬਾਤ ਨਾਲ ਇਨਕਲਾਬ ਵਲ ਤਬਦੀਲੀ ਦੀ ਸਮਝ ਆ ਸਕਦੀ ਹੈ। ਸਤਿਗੁਰੂ ਜੀ ਨੇ ਵੀ ਪੜ੍ਹੇ ਲਿਖੇ ਨਾਮਧਾਰੀ ਬੱਚਿਆਂ ਨੂੰ ਆਪਣੀ ਨੇੜਤਾ ਦੇਣ ਦਾ ਮਨ ਬਣਾ ਲਿਆ ਕਿਉਂਕਿ ਬਿਰਧ ਨਾਮਧਾਰੀ ਤਾਂ ਵਿਸ਼ਵਾਸ ਦੇ ਡਾਢੇ ਤੇ ਫਿਰ ਪੁੱਛੋ ਤਾਂ ਕੱਟੜ ਤਰ੍ਹਾਂ ਪੱਕੇ ਸਨ, ਪਰ ਨੌਜਵਾਨਾਂ ਨੂੰ ਵਿਗਿਆਨ ਅਤੇ ਪਦਾਰਥ ਜੁਗ ਦੀਆਂ ਰਿਸ਼ਮਾਂ ਹਰ ਖੇਤਰ ਵਿਚ ਚੁੰਧਿਆ ਰਹੀਆਂ ਸਨ। ਸੋ ਇਹਨਾਂ ਲੋਕਾਂ ਨੂੰ ਇਕ ਲੜੀ ਵਿਚ ਪਰੋਣ ਤੇ ਬਾਦਲੀਲ ਆਪਣੀਆਂ ਰਹੁ-ਰੀਤਾਂ ਸਮਝਾਣ ਲਈ ਵਿਦਿਅਕ ਜੱਥਿਆਂ ਵਿਚ ਜੋੜਨ ਦਾ ਪਰੋਗਰਾਮ ਲੈ ਆਂਦਾ।

ਗੁਰਤਾ ਪ੍ਰਾਪਤ ਹੋਇਆਂ ਅਜੇ ਪੰਜਵਾਂ ਸਾਲ ਹੀ ਜਾਰੀ ਸੀ ਕਿ ੧੯੬੫ ਈ: ਵਿਚ ਦੇਸ਼ ਦੇ ਇਕ ਛੋਰ ਤੋਂ ਦੂਜੇ ਛੋਰ ਤਕ ਉਚੇਰਿਆਂ ਸਫ਼ਰ ਕਰਕੇ, ਸਾਰੇ ਨਾਮਧਾਰੀ ਇਲਾਕਿਆਂ ਵਿਚ ਨੌਜਵਾਨਾਂ ਨੂੰ ਮਿਲੇ ਅਤੇ ਉਹਨਾਂ ਨੂੰ ਪਹਿਲੇ ਨਾਮਧਾਰੀ ਵਿਦਿਅਕ ਸੰਮੇਲਨ ਵਾਸਤੇ ਸ੍ਰੀ ਭੈਣੀ ਸਾਹਿਬ ਵਿਚ ਪਹੁੰਚਣ ਲਈ ਮਨ-ਮੱਲਵੀਂ ਪਰੇਰਣਾ ਦਿਤੀ। ਸ੍ਰੀ ਭੈਣੀ ਸਾਹਿਬ ਵਿਚ ਜੁੜੇ ੫੦੦ ਤੋਂ ਵਧ ਸਿਆਣੇ ਤੇ ਜੁਆਨ ਨਾਮਧਾਰੀਆਂ ਨੇ ਇਕ ਵਾਰ ਫਿਰ, ੭-੮ ਦਿਨ ਨਵਿੱਝੇ ਬੈਠ ਕੇ ਆਪਣੇ ਪਿਛੇ ਨੂੰ ਝਾਕਿਆ। ਸਤਿਗੁਰੂ ਜੀ ਦੀ ਨੇੜਤਾ ਦਾ ਸੁਖ ਲਿਆ ਅਤੇ ਮਨ ਆਏ ਸ਼ੰਕੇ ਖੁਲ੍ਹੇ ਦਿਲ ਇਕੱਤਰਤਾ ਵਿਚ ਰੱਖ ਕੇ ਸਮਾਧਾਨ ਦੀ ਮੰਗ ਕੀਤੀ। ਅਜਿਹੇ ਸਮੇਂ ਸਤਿਗੁਰੂ ਜੀ ਦੀ ਉਦਾਰਤਾ ਤੇ ਧੀਰਜ ਦੀ ਕੋਈ ਸੀਮਾ ਨਹੀਂ ਹੁੰਦੀ। ਆਪ ਸ੍ਰੀ ਹਜ਼ੂਰ ਨੇ, ਮਹਾਰਾਜ ਬੀਰ ਸਿੰਘ ਜੀ ਅਤੇ ਪੰਡਿਤ ਗੋਪਾਲ ਸਿੰਘ ਜੀ ਦੀ ਇਤਿਹਾਸ ਘੋਖਵੀਂ ਵਿਆਖਿਆ ਨਾਲ ਨੌਜਵਾਨਾਂ ਦੇ ਸਵੈਮਾਣ ਨੂੰ ਜਗਾਇਆ ਤੇ ਪਿਉ ਦਾਦੇ ਦੇ ਖ਼ਜ਼ਾਨੇ ਦੇ ਅਮੁੱਲੇ ਹੀਰਿਆਂ ਤੇ ਝਾਤ ਪੁਆਈ।

ਓਦੋਂ ਤੋਂ ਲੈ ਹੁਣ ਤਕ ਨਾਮਧਾਰੀ ਵਿਦਿਅਕ ਜੱਥਾ ਸ੍ਰੀ ਸਤਿਗੁਰੂ ਜੀ ਦਾ ਸਮਾਂ ਅਤੇ ਧਿਆਨ ਲੈਂਦਾ ਆਇਆ ਹੈ ਅਤੇ ਅਨੇਕਾਂ ਕਰਨ ਯੋਗ ਕੰਮਾਂ ਨੂੰ ਹੱਥ ਲੈ ਇਸ ਨੇ ਪਰਵਾਨ ਚੜ੍ਹਾਇਆ ਜਾਂ ਵਿਚਾਰਿਆ ਹੈ।

ਸਤਿਗੁਰੂ ਜੀ ਨਾਮਧਾਰੀ ਵਿਦਿਅਕ ਜੱਥੇ ਦੇ ਇਸ ਕੈਂਪ ਵਿਚ ਕੁਝ ਦਿਨ ਟਿਕਵੇਂ ਦਰਸ਼ਨ ਦਿੰਦਿਆਂ, ਨਾਮਧਾਰੀ ਮਰਯਾਦਾ ਅਨੁਸਾਰ ਰੋਜ਼ਾਨਾ ਅੰਮ੍ਰਿਤ ਵੇਲੇ ਸ-ਕੇਸ਼ ਇਸ਼ਨਾਨ ਕਰਨਾ, ਨਿਤਨੇਮ ਦੀਆਂ ਬਾਣੀਆਂ ਦੇ ਪਾਠ, ਸਮੂਹਕ ਭਜਨ ਸਿਮਰਨ ਲਈ ਇਕ ਘੰਟਾ ਸਮਾਧੀ ਸਥਿਤ ਹੋਣਾ ਅਤੇ ਹੋਰ ਕਈ ਤਰ੍ਹਾਂ ਦੇ ਪਰਹੇਜ਼ ਦੱਸ ਕੇ ਸਮੇਂ ਦੀ ਚੰਚਲਤਾ ਤੋਂ ਅਨੇਕਾਂ ਹੋਣਹਾਰ ਜਿਊੜਿਆਂ ਨੂੰ ਬਚਾਂਦੇ ਹਨ।

## ਖੇਡਾਂ ਵਿਚ ਨਾਮਧਾਰੀ

ਸਤਿਗੁਰੂ ਜੀ ਵਲੋਂ ਹੋਣਹਾਰ ਬੱਚਿਆਂ ਨੂੰ, ਜਿਸ ਪਾਸੇ ਵੀ ਉਹ ਲਗਨ ਨਾਲ ਲਗਣਾ ਚਾਹੁਣ ਅਸ਼ੀਰਵਾਦ ਤਾਂ ਮਿਲਦੀ ਹੀ ਹੈ ਲੋੜਵੰਦਾਂ ਨੂੰ ਆਰਥਕ ਮਦਦ ਵੀ ਪਰਦਾਨ ਕੀਤੀ ਜਾਂਦੀ ਹੈ। ਵੀਹਵੀਂ ਸਦੀ ਦੇ ਪਹਿਲੇ ਦੋ ਤਿੰਨ ਦਹਾਕਿਆਂ ਵਿਚ ਤਾਂ ਢੱਟੀਆਂ ਦੇ ਨਾਮਧਾਰੀਆਂ ਨੇ ਰੱਸਾ-ਕਸ਼ੀ ਤੇ ਕੌਡੀ ਆਦਿ ਖੇਡਾਂ ਵਿਚ ਬੜਾ ਨਾਮ ਕਮਾਇਆ ਅਤੇ ਬਰਤਾਨਵੀ ਬਾਦਸ਼ਾਹ ਜਾਰਜ ਪੰਚਮ ਦੇ ਭਾਰਤ ਆਗਮਨ ਸਮੇਂ ਦੇਸੀ ਖੇਡਾਂ ਦੇ ਚੈਂਪੀਅਨ ਰਹੇ। ਇਸ ਤੋਂ ਇਹ ਵੀ ਸਾਬਤ ਕੀਤਾ ਕਿ ਸ਼ਕਤੀ ਮਾਸ ਭੋਜਨ ਵਿਚ ਹੀ ਨਹੀਂ ਸਬਜ਼ੀ ਖ਼ੋਰੇ ਵੀ ਹਰ ਪੱਧਰ ਤੇ ਸ਼ਕਤੀਸ਼ਾਲੀ ਹੋ ਸਕਦੇ ਹਨ।

ਪਰ ਇਸ ਤੋਂ ਪਿਛੋਂ ਨਾਮਧਾਰੀ ਪ੍ਰਾਂਤਕ ਤੇ ਕੌਮੀ ਪੱਧਰ ਤੇ ਖੇਡ ਮੁਕਾਬਲਿਆਂ ਵਲੋਂ ਲਾਪਰਵਾਹ ਹੋ ਗਏ। ਹੁਣ ਸਤਿਗੁਰੂ ਜੀ ਦੀ ਮਿਹਰ ਨਜ਼ਰ ਸਦਕਾ ਨਾਮਧਾਰੀ ਖਿਡਾਰੀ ਟੀਮ ੧੯੭੪ ਤੋਂ ਫਿਰ ਇਸ ਖੇਤਰ ਵਿਚ ਨਿਕਲੀ ਹੈ। ਮਹਾਰਾਜ ਬੀਰ ਸਿੰਘ ਜੀ ਦੇ ਸਪੁੱਤਰ ਠਾਕੁਰ ਦਲੀਪ ਸਿੰਘ ਅਤੇ ਠਾਕੁਰ ਉਦੈ ਸਿੰਘ ਜੀ ਨੂੰ ਇਸ ਸੰਬੰਧ ਵਿਚ ਪੂਰੀ ਸੁਤੰਤਰਤਾ ਹੈ ਕਿ ਉਹ ਖੇਡਾਂ ਦੇ ਮੈਦਾਨ ਵਿਚ ਜੋ ਵੀ ਤੇ ਜਿਥੇ ਵੀ ਚਾਹੁਣ ਖ਼ਰਚ ਕਰਨ, ਪਰ ਟੀਮ ਨੂੰ ਸ਼ਕਤੀਸ਼ਾਲੀ ਬਣਾਨ । ਕੇਵਲ ਤਿੰਨ ਸਾਲ ਦੇ ਜਤਨਾਂ ਨਾਲ ਨਾਮਧਾਰੀ ਟੀਮ ਨੇ ਏਨੀ ਪ੍ਰਗਤੀ ਕੀਤੀ ਹੈ ਕਿ ਤਿੰਨ ਵਾਰ ਤਾਂ ਜਵਾਹਰਲਾਲ ਜੂਨੀਅਰ ਹਾਕੀ ਟੂਰਨਾਮੈਂਟ ਅਤੇ ਤਿੰਨ ਵਾਰ ਹੀ ਜੂਨੀਅਰ ਨੈਸ਼ਨਲ ਹਾਕੀ ਚੈਂਪੀਅਨਸ਼ਿਪ ਵਿਚ ਹਰਿਆਣੇ ਦੀ ਪ੍ਰਤੀਨਿਧਤਾ ਕੀਤੀ ਹੈ।

੧੯੭੭ ਵਿਚ ਮਦਰਾਸ ਵਿਚ ਠਾਕੁਰ ਉਦੈ ਸਿੰਘ ਜੀ ਦੀ ਕੈਪਟਨਸ਼ਿਪ ਹੇਠ ਹਰਿਆਣਾ ਸਰਕਾਰ ਵਲੋਂ ਇਹ ਟੀਮ ਖੇਡੀ ਜਦੋਂ ਕਿ ਇਸ ਦਾ ਸਾਰਾ ਖ਼ਰਚਾ ਵੀ ਗੁਰੂ ਕੇ ਖ਼ਜ਼ਾਨਿਉਂ ਅਦਾ ਕੀਤਾ ਗਿਆ। ਕਿਉਂਕਿ ਹਰਿਆਣਾ ਸਰਕਾਰ ਇਸ ਖ਼ਰਚੋਂ ਪਰਹੇਜ਼ ਕਰਦੀ ਸੀ।

ਹੁਣ ਇਕ ਛੋਟੇ ਬੱਚਿਆਂ ਦੀ ਟੀਮ ਤਿਆਰ ਕੀਤੀ ਜਾ ਰਹੀ ਹੈ। ਇਸ ਵਾਸਤੇ ਕੋਚ ਅਤੇ ਇਹਨਾਂ ਬੱਚਿਆਂ ਦੇ ਹਰ ਤਰ੍ਹਾਂ ਦੇ ਖ਼ਰਚੇ ਦੀ ਜ਼ਿੰਮੇਵਾਰੀ ਸਿਰ ਉਠਾ ਕੇ ਠਾਕੁਰ ਉਦੈ ਸਿੰਘ ਅਗੇ ਆ ਰਹੇ ਹਨ ਅਤੇ ਨਿਕਟ ਭਵਿੱਖ ਵਿਚ ਉਮੀਦ ਕੀਤੀ ਜਾ ਸਕਦੀ ਹੈ ਨਾਮਧਾਰੀ ਕਿਸ਼ੋਰ ਅਤੇ ਜਵਾਨ ਖੇਡਾਂ ਦੇ ਸੰਸਾਰ ਵਿਚ ਵੀ ਆਪਣੀ ਸਨਮਾਨ ਯੋਗ ਥਾਂ ਬਣਾ ਲੈਣਗੇ।

## ਅਨੰਦ ਪ੍ਰਗਤੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਥੇ ਸਮਾਜਕ ਉਸਾਰੀ ਵਾਸਤੇ ਹੋਰ ਅਨੇਕਾਂ ਕਦਮ ਚੁਕੇ ਹਨ ਓਥੇ ਦਿੱਤ-ਦਾਜ ਦੀ ਲਾਅਨਤ ਤੋਂ ਛੁਟਕਾਰਾ ਪਾਉਣ ਲਈ ਨਾਮਧਾਰੀ ਵਿਦਿਅਕ ਜੱਥਿਆਂ ਦੁਆਰਾ ਨੌਜਵਾਨਾਂ ਨੂੰ ਆਪਣੀ ਨਿਜ ਦੀ ਕਮਾਈ ਤੇ ਨਿਰਭਰਤਾ ਤੇ ਮਾਣ ਪ੍ਰਾਪਤ ਕਰਨ ਦੀ ਪ੍ਰੇਰਨਾ ਦਿਤੀ । ਅਨੇਕਾਂ ਨੌਜਵਾਨਾਂ ਨੇ ਇਸ ਗੱਲ ਦੇ ਪ੍ਰਣ ਲਏ ਹੋਏ ਹਨ ਕਿ ਉਹ ਜੀਵਨ ਪਰਯੰਤ ਪਤਨੀ ਵਾਲੇ ਪਾਸਿਓਂ ਕੁਝ ਵੀ ਗ੍ਰਹਿਣ ਨਹੀਂ ਕਰਨਗੇ।

ਵਿਆਹਾਂ ਤੋਂ ਪਹਿਲੋਂ ਕੁੜਮਾਈ ਦੀ ਰਸਮ ਵੀ ਉੱਕਾ ਹੀ ਖ਼ਤਮ ਕਰ ਦਿਤੀ ਗਈ ਹੈ। ਪੰਜ ਰੁਪਏ ਸ਼ਗਨ ਦੀ ਤਾਂ ਗੱਲ ਹੀ ਛੱਡੋ ਇਕ ਰੁਪਿਆ ਵੀ ਨਹੀਂ — ਅਤੇ, ਹੋਰ

ਤਾਂ ਹੋਰ ਅਰਦਾਸ ਤਕ ਦਾ ਬਹਾਨਾ ਵੀ ਮੁਕਾ ਦਿਤਾ ਗਿਆ ਹੈ । ਅੱਜ ਕਲ੍ਹ ਕੋਈ ਅਰਦਾਸ ਵੀ, ਮੰਗਣੀ ਵਾਸਤੇ ਕੀਤੀ ਗਈ, ਪਰਵਾਨਤ ਨਹੀਂ ।

ਅਨੰਦ ਕਾਰਜਾਂ ਦੇ ਅਵਸਰ ਤੇ ਨੌਜਵਾਨ ਵਿੰਗ ਦੇ ਪਰਮੁਖ ਠਾਕੁਰ ਦਲੀਪ ਸਿੰਘ ਜੀ, ਦਿੱਲੀ ਵਿਚ ਸ੍ਰੀ ਹਜ਼ੂਰ ਦੇ ਨਿੱਜੀ ਸਚਿਵ ਸ: ਹਰਵਿੰਦਰ ਸਿੰਘ, ਨਾਮਧਾਰੀ ਵਿਦਿਅਕ ਜੱਥੇ ਦੇ ਪ੍ਰਧਾਨ, ਸ੍ਰੀ ਜਗਦੀਸ਼ ਸਿੰਘ ਜੀ ਸੰਪਾਦਕ "ਵਰਿਆਮ" ਸ: ਗੁਰਦੇਵ ਸਿੰਘ ਚੱਗਰ ਨੂੰ ਅਨੰਦ ਕਾਰਜਾਂ ਦੇ ਪਹਿਲਾਂ ਤੇ ਪਿਛੋਂ ਦੇ ਹਾਲਾਤ ਨਾਲ ਨਜਿੱਠਣ ਲਈ ਸਥਾਪਤ ਕਰਕੇ ਨੌਜਵਾਨਾਂ ਨੂੰ ਇਸ ਖੇਤਰ ਵਿਚ ਸਿੱਧੀ ਅਗਵਾਈ ਦਾ ਮੌਕਾ ਦਿਤਾ ਹੈ ।

ਆਪ ਨੇ ਅਨੰਦ ਕਾਰਜਾਂ ਵਿਚ ਜ਼ਾਤ ਬਰਾਦਰੀ ਦੇ ਬੰਧਨ ਵੀ ਤੋੜ ਦਿਤੇ ਹਨ । ਭਾਵੇਂ ਸਤਿਗੁਰੂ ਰਾਮ ਸਿੰਘ ਜੀ ਨੇ ੧੮੬੩ ਵਿਚ, ਪਹਿਲ ਪ੍ਰਥਮੇ ਸਿੱਖਾਂ ਵਿਚ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਅਤੇ ਜ਼ਾਤ ਬਰਾਦਰੀ ਦੀਆਂ ਹੱਦਾਂ ਤੋੜ ਕੇ ਸਮੂਹਕ ਅਨੰਦਾਂ ਦੀ ਪਰਪਾਟੀ ਪਾਈ, ਪਰ ੧੮੭੨ ਈ: ਵਿਚ ਸਤਿਗੁਰਾਂ ਦੇ ਪਰਦੇਸ ਗਵਨ ਅਤੇ ਸਮੁੱਚੇ ਨਾਮਧਾਰੀਆਂ ਉਤੇ ਦਬਾਉ ਚੱਕਰ ਕਾਰਨ ਅਨੰਦ ਮਰਯਾਦਾ ਤਾਂ ਕਾਇਮ ਰਹਿ ਗਈ, ਪਰ ਦੂਜੀਆਂ ਕੁਝ ਗੱਲਾਂ ਵਿਚ ਢਿਲਾਈ ਆ ਗਈ । ਸਤਿਗੁਰੂ ਜਗਜੀਤ ਸਿੰਘ ਜੀ ਨੇ ੨, ੩ ਜੂਨ ੧੯੬੩ ਨੂੰ ਪਹਿਲੀ ਅਨੰਦ ਸ਼ਤਾਬਦੀ ਸਮੇਂ, ਪਿੰਡ ਖੋਟਿਆਂ (ਫ਼ੀਰੋਜ਼ਪੁਰ) ਵਿਚ ਸਮੂਹਕ ਰਸਮ ਦੌਰਾਨ ੧੪੯ ਅਨੰਦ ਕਾਰਜ ਕੀਤੇ ਜਿਨ੍ਹਾਂ ਦੀ ਅਲੋਕਾਰਤਾ ਨੂੰ ਪਰਚਾਰਨ ਹਿਤ ਜਰਮਨੀ ਤੇ ਹੋਰ ਦੇਸ਼ਾਂ ਨੇ ਅਖਬਾਰਾਂ ਦੁਆਰਾ ਜਾਣਕਾਰੀ ਦਿਤੀ ਅਤੇ ਟੀ. ਵੀ. ਉਤੇ ਉਹ ਦ੍ਰਿਸ਼ ਦਿਖਾਏ ।

ਪਿਛਲੇ ਕੁਝ ਸਮੇਂ ਤੋਂ ਸਤਿਗੁਰੂ ਇਸ ਗੱਲ ਵਲ ਵਿਸ਼ੇਸ਼ ਧਿਆਨ ਦੇ ਰਹੇ ਹਨ ਕਿ ਵਿਆਹ ਯੋਗ ਜੋੜਿਆਂ ਵਿਚ ਜ਼ਾਤ ਬਰਾਦਰੀ ਅੜਚਨ ਨਾ ਬਣੇ । ਜੱਟਾਂ ਨੂੰ ਅਰੋੜਿਆਂ, ਖੱਤਰੀਆਂ ਨੂੰ ਰਾਮਗੜ੍ਹੀਆਂ, ਸੁਨਿਆਰਿਆਂ ਨੂੰ ਘੁਮਾਰਾਂ ਆਦਿ ਬਰਾਦਰੀਆਂ ਦੇ ਮੁੰਡੇ-ਕੁੜੀਆਂ ਦੀ ਪਰਸਪਰ ਯੋਗਤਾ ਦੇਖ ਕੇ ਵਿਆਹਿਆ ਜਾਂਦਾ ਹੈ । ਇੰਜ ਹੀ ਆਪ ਨੇ ਨਾਮਧਾਰੀਆਂ ਵਿਚ ਦੇਸ਼ ਵਿਦੇਸ਼ ਦੀਆਂ ਹੱਦਾਂ ਵੀ ਤੋੜ ਦਿਤੀਆਂ ਹਨ । ਹੋਰ ਲੋਕ ਤਾਂ ਅਜਿਹੇ ਵਿਆਹ ਕਿਸੇ ਵਿਸ਼ੇਸ਼ ਮਾਇਕ ਗ਼ਰਜ਼ ਤੋਂ ਕਰਦੇ ਹੋਣਗੇ, ਪਰ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀਆਂ ਪਰਵਾਰਕ ਇਕਾਈਆਂ ਨੂੰ ਸਥਾਇਤੱਵ ਦੇਣ ਲਈ ਅਜਿਹੇ ਕਦਮ ਉਠਾਏ ਹਨ ।

## ਕਲਾ ਕੌਸ਼ਲ ਤੇ ਕਾਰੋਬਾਰ

ਇਸ ਅਵਸਰ ਤੇ ਮੈਨੂੰ ਆਪਣੀ ਜਵਾਨੀ ਦੇ ਦਿਨ ਯਾਦ ਆਉਂਦੇ ਹਨ ਜਦੋਂ ਸਾਡੇ ਵਲੋਂ ਨਾਮਧਾਰੀਆਂ ਦੀ ਪਦਾਰਥਕ ਉੱਨਤੀ ਲਈ ਮਸ਼ੀਨਾਂ ਤੇ ਕਲ ਕਾਰਖ਼ਾਨੇ ਲਗਾਣ, ਕੋਆਪਰੇਟਿਵ ਸਟੋਰਾਂ ਦੁਆਰਾ ਜਨਸੇਵਾ ਕਰਨ ਤੇ ਖੇਤੀਬਾੜੀ ਆਦਿ ਦੀ ਪ੍ਰਗਤੀ ਬਾਰੇ ਜਦੋਜਹਿਦ ਕੀਤੀ ਜਾਂਦੀ ਸੀ। ਅੱਜ ਸਤਿਗੁਰੂ ਜੀ ਨੇ ਅਜਿਹੇ ਸਾਰੇ ਵਿਚਾਰਾਂ ਨੂੰ ਅਮਲੀ ਰੂਪ ਦੇਣ ਲਈ ਕਮਰਕੱਸਾ ਕਰ ਲਿਆ ਹੈ। ਸਿੱਖਾਂ ਨੂੰ ਜ਼ਮੀਨ ਮੁਫ਼ਤ ਦੇਣ ਤੋਂ ਲੈ ਕੇ ਸ੍ਰੀ ਜੀਵਨ ਨਗਰ ਇਲਾਕੇ ਵਿਚ ਤਾਂ ਪ੍ਰਸਿੱਧ ਸਨਅੱਤਕਾਰ ਨਾਮਧਾਰੀਆਂ — ਡਾਲਟਨ ਗੰਜ ਦੇ ਸੇਠ ਕਿਰਪਾਲ ਸਿੰਘ-ਭਰਾਵਾਂ — ਨੂੰ ਪਰੇਰ ਕੇ ਕਪਾਹ ਵੇਲਣ ਦੀ ਮਿੱਲ ਤੇ ਝੋਨਾ ਛੜਣ ਦੇ ਵਡੇ ਸ਼ੈਲਰ ਆਦਿ ਸਥਾਪਤ ਕਰ ਦਿਤੇ ਹਨ। ਲੋੜ ਦੀਆਂ ਹੋਰ ਸਨਅਤਾਂ ਦੀ ਉਸਾਰੀ ਵਲ ਵੀ ਧਿਆਨ ਦਿਤਾ ਜਾ ਰਿਹਾ ਹੈ। ਜਗ੍ਹਾ ਬ-ਜਗ੍ਹਾ ਕਾਰੋਬਾਰਾਂ ਨੂੰ ਉੱਨਤ ਕਰਨ ਦੇ ਚਾਹਵਾਨ ਨਾਮਧਾਰੀਆਂ ਨੂੰ ਕਿਸੇ ਹੱਦ ਤਕ ਆਰਥਕ ਮਦਦ ਵੀ ਦਿਤੀ ਜਾ ਰਹੀ ਹੈ।

ਕੁਝ ਮਾਇਆਵਾਨ ਸੱਜਣਾਂ ਨੂੰ ਪਰੇਰ ਕੇ ਸਾਂਝੇ ਜਤਨਾਂ ਦੁਆਰਾ ਦਿੱਲੀ ਦੇ ਪ੍ਰਸਿੱਧ ਇਲਾਕੇ ਕਰੋਲ ਬਾਗ ਵਿਖੇ "ਸਤਿਗੁਰੂ ਪ੍ਰਤਾਪ ਸਿੰਘ ਮਾਰਕਿਟ" ਉਸਾਰੀ ਗਈ ਹੈ। ਇਸ ਵਿਚ ਨਾਮਧਾਰੀਆਂ ਨੂੰ ਆਪਣੇ ਕਾਰੋਬਾਰ ਖੋਲ੍ਹਣ ਦੀਆਂ ਸਹੂਲਤਾਂ ਦਿਤੀਆਂ ਗਈਆਂ ਹਨ। ਨਾਲ ਹੀ ਏਥੇ ਇਕ 'ਨਾਮਧਾਰੀ ਸ਼ਾਪਿੰਗ ਸੈਂਟਰ' ਵੀ ਖੋਲ੍ਹ ਦਿਤਾ ਗਿਆ ਹੈ ਜਿਸ ਵਿਚ ਨਾਮਧਾਰੀ ਬੱਚੇ ਬੱਚੀਆਂ ਨੂੰ ਤਜਰਬੇ ਦੇ ਆਧਾਰ ਤੇ ਕੰਮ ਦਿਤਾ ਜਾਂਦਾ ਹੈ ਅਤੇ ਇਸ ਸੈਂਟਰ ਨੂੰ ਇਸ ਤਰ੍ਹਾਂ ਵਿਉਂਤਿਆ ਗਿਆ ਹੈ ਕਿ ਲੋੜਵੰਦ ਵਿਅਕਤੀ ਆਪਣੀਆਂ ਜ਼ਰੂਰਤ ਦੀਆਂ ਚੀਜ਼ਾਂ ਏਸੇ ਸੈਂਟਰ ਵਿਚੋਂ ਪ੍ਰਾਪਤ ਕਰ ਸਕਣ।

ਖ਼ੁਸ਼ੀ ਦੀ ਗੱਲ ਇਹ ਹੈ ਕਿ ਇਸ ਸੈਂਟਰ ਦੇ ਸਰਪ੍ਰਸਤਾਂ ਇਸ ਦੀ ਆਮਦਨੀ ਦਾ ਦਸਵੰਧ ਨਾਮਧਾਰੀ ਸਮਾਜ ਦੀ ਉੱਨਤੀ ਤੇ ਖ਼ਰਚ ਕਰਨ ਦਾ ਫ਼ੈਸਲਾ, ਸਤਿਗੁਰਾਂ ਦੀ ਤਜਵੀਜ਼ ਅਤੇ ਆਸ਼ੀਰਵਾਦ ਦੁਆਰਾ ਅਮਲ ਵਿਚ ਲੈ ਆਂਦਾ ਹੈ। ਇਸ ਕਿਸਮ ਦੇ ਉੱਨਤੀ ਵਲ ਉਠਦੇ ਕਦਮਾਂ ਨੂੰ ਬਲ, ਸਤਿਗੁਰੂ ਜੀ ਦੀ ਇੱਛਾ ਅਤੇ ਪਰੇਰਨਾ ਨਾਲ ਮਿਲ ਰਿਹਾ ਹੈ।

ਇੰਜ ਹੀ ਨਾਮਧਾਰੀਆਂ ਦੀ ਹਿੱਸੇ ਪੱਤੀ ਵਾਲਾ, ਜਿਸ ਦੇ ਡਾਇਰੈਕਟਰਾਂ ਵਿਚੋਂ ਸੇਠ ਤ੍ਰਿਲੋਕ ਸਿੰਘ ਚਾਵਲਾ ਅਤੇ ਸ੍ਰ: ਹਰਵਿੰਦਰ ਸਿੰਘ ਹੰਸਪਾਲ ਆਦਿ ਹਨ, ਟਰੇਡਰਜ਼ ਬੈਂਕ ਨਵੀਂ ਦਿੱਲੀ ਦੇ ਕਨਾਟ ਪਲੇਸ ਤੋਂ ਪ੍ਰਗਤੀ ਕਰਦਾ ਪਿੰਡਾਂ ਤੇ ਖ਼ਾਸ ਕਰ ਨਾਮਧਾਰੀ ਵੱਸੋਂ ਦੇ ਪਿੰਡਾਂ ਵਲ ਕਦਮ ਕਦਮ ਤੁਰਕੇ ਵਧ ਰਿਹਾ ਹੈ। ਲਾਜ਼ਮੀ ਤੌਰ ਤੇ

ਇਸ ਬੈਂਕ ਦੁਆਰਾ ਕਾਰੋਬਾਰ ਨਾਲ ਤਅੱਲਕ ਰਖਣ ਵਾਲੇ ਜਾਂ ਖੇਤੀ ਕਰਨ ਵਾਲੇ ਪਰਵਾਰਾਂ ਨੂੰ ਸੁਖਾਲੇ ਢੰਗ ਨਾਲ ਮੋੜਵੀਆਂ ਰਕਮਾਂ ਪ੍ਰਾਪਤ ਹੋ ਸਕਣਗੀਆਂ ।

## ਸਮਾਜਕ ਕੇਂਦਰ

ਮੈਨੂੰ ਚੇਤੇ ਹੈ, ਸਤਿਗੁਰੂ ਜਗਜੀਤ ਸਿੰਘ ਜੀ ਨੇ ਪਹਿਲਾਂ ਪਹਿਲ, ਜਦੋਂ ਉਹ ਅਜੇ ਸਾਡੇ ਵਾਂਗ ਗੁਰਸਿੱਖ ਹੀ ਸਨ —'ਆਪਣੀ ਇੱਛਾ ਸ਼ਕਤੀ ਦਾ ਵਖਾਲਾ ਨਾ ਕਰਦਿਆਂ, ਸਗੋਂ ਭਾਵਨਾ ਬੱਧਿਆਂ ਹੀ ਨਾਮਧਾਰੀ ਧਰਮਸਾਲਾ ਲੁਧਿਆਣਾ ਦਾ ਕਲਿਆਣ ਕੀਤਾ ਸੀ । ਉਸ ਅਧੂਰੀ ਤੇ ਕਚਪੱਕੀ ਜਿਹੀ ਜਗ੍ਹਾ ਨੂੰ ਇਸ ਵਿਉਂਤ ਤੇ ਉਦਾਰਤਾ ਨਾਲ ਉਸਾਰਿਆ ਕਿ ਨਾਮਧਾਰੀ ਜਗਤ ਨਾਲ ਦਿਲਚਸਪੀ ਰਖਣ ਵਾਲੇ ਸਾਰੇ ਲੋਕ ਅਸਚਰਜ ਰਹਿ ਗਏ । ਇਸ ਤੋਂ ਪਿਛੋਂ ਨਾਮਧਾਰੀਆਂ ਦੇ ਪ੍ਰਸਿੱਧ ਖੇਤਰਾਂ ਵਿਚ ਅਜਿਹੀਆਂ ਧਰਮਸਾਲਾਵਾਂ ਦਾ ਬਣਨਾ-ਉਸਰਨਾ ਜਾਰੀ ਹੋ ਗਿਆ । ਅੱਜ ਸਾਡੇ ਸਾਰੇ ਕੇਂਦਰਾਂ ਵਿਚ ਸੁਤੰਤਰ ਰੂਪ ਵਿਚ ਨਾਮਧਾਰੀ ਧਰਮਸਾਲਾਵਾਂ ਕਾਇਮ ਹਨ ਜਿਥੇ ਨਾਮਧਾਰੀਆਂ ਦੀ ਥੋੜੀ ਜਿੰਨੀ ਵੱਸੋਂ ਵੀ ਜੁੜ ਕੇ ਰਹਿੰਦੀ ਹੈ ।

ਭਾਰਤ ਦੇ ਮਹਾਂਨਗਰਾਂ ਤੋਂ ਛੁੱਟ ਵਿਦੇਸ਼ਾਂ ਵਿਚ ਵੀ ਸਤਿਗੁਰੂ ਜੀ ਦੀ ਪਰੇਰਣਾ ਉਪਮਾ ਯੋਗ ਸਿੱਟੇ ਦਰਸਾ ਰਹੀ ਹੈ । ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਿਚ ਇਕ ਛੋਟੀ ਧਰਮਸਾਲਾ ਤੋਂ ਪਿਛੋਂ ਦੂਸਰੀ ਕਰੀਬ ੭ ਏਕੜ ਜਗ੍ਹਾ ਵਿਚ ਓਥੋਂ ਦੀ ਮੇਨ ਸੜਕ ਉਤੇ ਸ਼ੋਭਾ ਪਾ ਰਹੀ ਹੈ, ਅਤੇ ਦੂਸਰੀਆਂ ਸੰਸਥਾਵਾਂ ਇਸ ਵਿਸ਼ਾਲ ਧਰਮਸਾਲਾ ਉਤੇ ਰਸ਼ਕ ਕਰ ਰਹੀਆਂ ਹਨ । ਅਫ਼ਰੀਕਾ ਵਿਚ ਵੀ ਇੰਜ ਹੀ ਫ਼ਖ਼ਰਯੋਗ ਨਾਮਧਾਰੀ ਸਥਾਨ ਹੈ । ਇੰਗਲੈਂਡ ਵਿਚ ਨਾਮਧਾਰੀ ਧਰਮਸਾਲਾ ਦਾ ਅਰੰਭ ਲੰਡਨ ਵਿਚੋਂ ਹੋਇਆ ਅਤੇ ਹੁਣ ਦੂਜੇ ਸ਼ਹਿਰਾਂ ਵਿਚ, ਜਿਥੇ ਨਾਮਧਾਰੀਆਂ ਦੀ ਕੁਝ ਘਣੀ ਵਸੋਂ ਹੈ, ਧਰਮਸਾਲਾਵਾਂ ਬਣਦੀਆਂ ਜਾ ਰਹੀਆਂ ਹਨ । ਅਮਰੀਕਾ ਵਿਚ ਵੀ ਅਜਿਹਾ ਦਿਨ ਆਉਣ ਵਾਲਾ ਹੈ ਅਤੇ ਕੈਨੇਡਾ ਵਿਚ ਤਾਂ ਇਕ ਪ੍ਰੇਮੀ ਨੇ ੧੯੭੫ ਵਿਚ ਹੀ ਪੰਜ ਏਕੜ ਕੀਮਤੀ ਜ਼ਮੀਨ ਇਸ ਮਨੋਰਥ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਪਤ ਕਰ ਦਿਤੀ ਸੀ ।

ਉਂਜ ਤਾਂ ਹਰ ਨਾਮਧਾਰੀ ਦਾ ਘਰ ਇਕ ਧਰਮਸਾਲ ਹੈ । ਹਰ ਆਏ ਅਤਿਥੀ ਦੀ ਸੇਵਾ ਸਤਿਕਾਰ ਕਰਨਾ ਨਾਮਧਾਰੀ ਆਪਣਾ ਫ਼ਰਜ਼ ਸਮਝਦਾ ਹੈ । ਸਤਿਗੁਰੂ ਰਾਮ ਸਿੰਘ ਜੀ ਦਾ ਆਦੇਸ਼ ਹੈ : "ਜੇ ਕੋਈ ਤੁਹਾਡੇ ਘਰ ਗਊ ਦੀ ਰੱਤ ਨਾਲ ਲਿਬੜੀ ਛੁਰੀ ਵੀ ਲੈ ਕੇ ਆ ਜਾਵੇ ਅੰਨ ਜਲ ਦੀ ਸੇਵਾ ਯਥਾ ਯੋਗ ਕਰੋ । ਸੇਵਾ ਵਾਲੇ ਨੂੰ ਸੇਵਾ ਦਾ ਫਲ, ਕਸਾਈ ਨੂੰ ਆਪਣੀ ਕਰਨੀ ਦਾ ਫਲ ਮਿਲੇਗਾ ।" ਨਾਮਧਾਰੀ ਇਸ ਤੇ ਅਮਲ ਕਰਦੇ

ਹਨ। ਸਤਿਗੁਰਾਂ ਨੇ ਨਾਮਧਾਰੀਆਂ ਦੇ ਘਰਾਂ ਨੂੰ ਏਨੀ ਸ਼ਕਤੀ ਤੇ ਉਦਾਰਤਾ ਬਖ਼ਸ਼ੀ ਹੋਈ ਹੈ ਕਿ ਹਰ ਕੋਈ ਦੂਜੇ ਦੇ ਘਰ ਜਾ ਕੇ ਛਕ ਛਕਾ ਸਕਦਾ ਹੈ, ਪਰ ਸਾਂਝੇ ਵੱਡੇ ਇਕੱਠਾਂ ਸਮੇਂ ਸਿੱਖ ਗੁਰਦੁਆਰੇ ਆਪਣੇ ਹੀ ਨਾਮਧਾਰੀ ਭਰਾਵਾਂ ਨੂੰ ਉਹਨਾਂ ਦੀ ਮਰਿਆਦਾ ਅਨੁਸਾਰ ਵਰਤੋਂ ਕਰਨ ਵਿਚ ਰੋਕ ਪਾਉਂਦੇ ਹਨ। ਸਤਿਗੁਰੂ ਜੀ ਦਾ ਮਨੋਰਥ ਤਾਂ ਇਹੋ ਹੈ ਕਿ ਹਰ ਸਿੱਖ ਨਾਮ ਲੇਵਾ ਗੁਰਦੁਆਰਿਆਂ ਦੀ ਸਾਂਝੀ ਉਸਾਰੀ ਤੇ ਸਾਂਝੀ ਹੀ ਵਰਤੋਂ ਕਰੇ, ਪਰ ਜਦੋਂ ਬਹੁ-ਗਿਣਤੀ ਘੱਟ ਗਿਣਤੀ ਉਤੇ ਆਪਣੇ ਅਸੂਲ ਲਾਗੂ ਕਰੇ ਓਦੋਂ ਘੱਟ ਗਿਣਤੀ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਆਪਣੇ ਤੌਰ-ਤਰੀਕਿਆਂ ਨਾਲ ਆਪਣੀ ਜਗ੍ਹਾ ਵਿਚ ਹੀ ਵਿਚਰੇ। ਏਸੇ ਲਈ ਥਾਂ-ਪਰ-ਥਾਂ ਨਾਮਧਾਰੀ ਧਰਮਸਾਲਾਵਾਂ ਦੀ ਉਸਾਰੀ ਲਈ ਪਰੇਰਨਾ ਦਿਤੀ ਜਾਂਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਇਹ ਕਦਮ ਏਨਾ ਨਾਪ ਤੋਲ ਕੇ ਰਖਿਆ ਹੈ ਕਿ ਨਿਕਟ ਭਵਿੱਖ ਵਿਚ ਨਾਮਧਾਰੀਆਂ ਨੂੰ ਸਵੈ-ਨਿਰਭਰਤਾ ਅਵੱਸ਼ ਹੀ ਮਿਲ ਜਾਵੇਗੀ।

## ਸੰਗੀਤ ਵਲ ਧਿਆਨ

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ, ਜਿਨ੍ਹਾਂ ਆਪਣੇ ਸਮੇਂ ਅੰਗਰੇਜ਼ੀ ਤਰਜ਼ ਦੇ ਸਕੂਲਾਂ ਦਾ ਬਾਈਕਾਟ ਕੀਤੀ ਰਖਿਆ, ਨੇ ਸ੍ਰੀ ਭੈਣੀ ਸਾਹਿਬ ਵਿਚ ਇਕ ਵਿਦਿਆਲਾ ਖੋਲ੍ਹ ਕੇ ਆਪਣੇ ਦੋਹਾਂ ਸਾਹਿਬਜ਼ਾਦਿਆਂ ਅਤੇ ਹੋਰ ਪ੍ਰੇਮੀ ਸਿੱਖਾਂ ਦੇ ਸਪੁੱਤਰਾਂ ਨੂੰ ਧਰਮ-ਵਿਦਿਆ ਨਾਲ ਸੰਜਮਸ਼ੀਲ ਜਿਊਣ ਦੀ ਜਾਚ ਸਿਖਾਈ । ਉਹਨਾਂ ਸੰਗੀਤ ਸਿੱਖਿਆ ਦੇਣ ਲਈ ਵੀ ਗੁਣੀ ਜਨਾਂ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ — ਪਰ ਇਹ ਸਾਰੇ ਚੰਗੇ ਜਤਨ, ਏਸ ਲਈ ਅੱਗੇ ਜਾ ਕੇ ਬੱਚਿਆਂ ਦੇ ਵਿਕਾਸ ਵਿਚ ਸਹਿਯੋਗੀ ਨਾ ਹੋਏ ਕਿਉਂਕਿ ਉਹਨਾਂ ਨੂੰ ਕਰਮ ਭੂਮੀ ਵਿਚ ਵਿਧੀਵਤ ਪਰਵੇਸ਼ ਦਾ ਮੌਕਾ ਨਾ ਮਿਲ ਸਕਿਆ।

ਪਿਤਾ-ਸਤਿਗੁਰੂ ਜੀ ਦਾ ਸੰਗੀਤ ਪ੍ਰੇਮ ਵੀ ਪੂਰਵ ਸਤਿਗੁਰੂਆਂ ਜੈਸਾ ਹੀ ਉਦਾਹਰਣ ਯੋਗ ਹੈ । ਉਹ ਸ਼ਾਸਤਰੀ ਸੰਗੀਤ ਦੇ ਆਪ ਚੰਗੇ ਜਾਣਕਾਰ ਸਨ ਅਤੇ ਉਸਤਾਦ ਕਲਾਕਾਰਾਂ ਦੀ ਸੰਗਤ ਦਾ ਵਿਸ਼ੇਸ਼ ਸਮਾਂ ਕੱਢ ਕੇ, ਕਦੇ ਨਾ ਕਦੇ, ਲਾਭ ਉਠਾ ਲਿਆ ਕਰਦੇ ਸਨ, ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਇਸ ਖੇਤਰ ਵਿਚ ਲੰਘਵੇਂ ਕਾਰਜ ਕੀਤੇ ਹਨ।

ਸਭ ਤੋਂ ਪਹਿਲਾਂ ਤਾਂ ਗੁਰੂ ਘਰ ਵਿਚ ਜੁ ਸ਼ਬਦ-ਕੀਰਤਨ ਦੀ ਪ੍ਰਥਾ ਹੈ ਇਸ ਨੂੰ ਵਿਕਾਸਣ ਲਈ ਪੁਰਾਣੀਆਂ ਰੀਤਾਂ ਉਤੇ ਲਗੇ ਸ਼ਬਦਾਂ ਨੂੰ ਸੁਰ-ਬੱਧ ਕਰਵਾਇਆ। ਇਸ

ਕੰਮ ਲਈ ਸੰਗੀਤਾਚਾਰਯਾ ਸ: ਪਿਆਰਾ ਸਿੰਘ ਜੀ ਤਾਰ ਸ਼ਹਿਨਾਈ ਵਾਲਿਆਂ ਨੂੰ ਵੀ ਚੇਤੇ ਵਿਚ ਰਖਿਆ। ਨਾਮਧਾਰੀ ਰਵਾਇਤੀ ਕੀਰਤਨ ਦੀ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਅਤੇ ਸ੍ਰੀ ਹਰਭਜਨ ਸਿੰਘ ਜੀਵਨ ਨਗਰ ਰਾਹੀਂ ਛੋਟੇ ਬੱਚਿਆਂ ਤੇ ਸੰਗੀਤ ਸ਼ੌਕ ਰਖਦੇ ਵੱਡੇ ਬੱਚਿਆਂ ਨੂੰ ਸਿੱਖਿਆ ਦਿਵਾਈ ਅਤੇ ਏਸੇ ਤਰ੍ਹਾਂ ਸੰਤ ਦਰਸ਼ਨ ਸਿੰਘ ਖ਼ਜ਼ਾਨ ਸਿੰਘ ਰਾਗੀ ਤੋਂ ਪਿਛੋਂ ਦੀਆਂ ਕਤਾਰਾਂ ਤਿਆਰ ਕੀਤੀਆਂ। ਇਸ ਤੋਂ ਬਿਨਾਂ ਸ੍ਰੀ ਜੀਵਨ ਨਗਰ, ਸ੍ਰੀ ਭੈਣੀ ਸਾਹਿਬ, ਜਲੰਧਰ, ਅੰਮ੍ਰਿਤਸਰ, ਜੰਮੂ, ਮੰਡੀ (ਹਿ: ਪ੍ਰ:), ਦਿੱਲੀ, ਬਨਾਰਸ, ਡਾਲਟਨ ਗੰਜ ਤੇ ਬੰਬਈ ਆਦਿ ਅਨੇਕਾਂ ਹੋਰ ਥਾਵਾਂ ਤੇ ਗੁਰਬਾਣੀ ਕੀਰਤਨ ਅਤੇ ਸ਼ਾਸਤਰੀ ਸੰਗੀਤ ਵਿਸਤਾਰਨ ਲਈ ਸਕੂਲ ਸਥਾਪਤ ਕੀਤੇ, ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਲੋੜੀਂਦਾ ਖ਼ਰਚਾ ਆਪਣੇ ਜ਼ਿੰਮੇ ਲਿਆ।

ਇਸ ਤੋਂ ਅਗੇ ਚਲ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮਰਤੀ ਵਿਚ ਵਿਸ਼ੇਸ਼ ਸ਼ਾਸਤਰੀ ਸੰਗੀਤ ਸੰਮੇਲਨਾਂ ਦੀ ਪਰਿਪਾਟੀ ਚਲਾ ਕੇ ਸਤਿਗੁਰੂ ਜੀ ਨੇ ਭਾਰਤ ਦੇ, ਚੋਟੀ ਦੇ ਸ਼ਾਸਤਰੀ ਸੰਗੀਤ ਪੰਡਿਤਾਂ-ਉਸਤਾਦਾਂ ਨਾਲ ਨੇੜਤਾ ਹਾਸਲ ਕੀਤੀ। ਕਰੀਬ ਹਰ ਸਾਲ ਹਜ਼ਾਰਾਂ ਰੁਪਏ ਖ਼ਰਚ ਕਰਕੇ ਸੰਗੀਤ ਰਸਿਕਾਂ ਲਈ ਅਜਿਹਾ ਮੰਚ ਪਰਦਾਨ ਕੀਤਾ ਜਿਸ ਉਪਰ ਸਦਾ ਹੀ ਉੱਤਮ ਤੋਂ ਉੱਤਮ ਕਲਾਕਾਰਾਂ ਦਾ ਗਾਇਨ, ਵਾਦਨ, ਪਖਾਵਜ, ਨ੍ਰਿਤ ਆਦਿ ਦਾ ਪਰਵਾਹ ਜਾਰੀ ਰਿਹਾ ਤੇ ਜਿਸ ਦੀ ਕੋਈ ਟਿਕਟ-ਵਿਕਟ ਨਹੀਂ ਸੀ। ਜਾਣਕਾਰਾਂ ਦਾ ਕਥਨ ਹੈ ਕਿ ਗੁਰੂ ਜੀ ਨੇ ਏਥੇ ਵੀ ਲੰਗਰ ਦੀ ਪ੍ਰਥਾ ਜਾਰੀ ਰਖੀ ਹੈ; ਜੋ ਜੀਅ ਆਵੇ ਸੁ ਰਾਜ਼ੀ ਜਾਵੇ।

ਕਿਉਂਕਿ ਸਤਿਗੁਰੂ ਆਪ ਸ਼ਾਸਤਰੀ ਸੰਗੀਤ ਅਤੇ ਲੈਅ-ਤਾਰ ਦੇ ਚੰਗੇ ਵਿਦਵਾਨ ਹਨ ਸੁ ਗੁਣੀ ਜਨਾਂ ਨਾਲ ਵਾਸਤਾ ਪੈਂਦਿਆਂ ਹੀ ਸੰਗੀਤ ਮੰਡਲ ਵਿਚ ਛੇਤੀ ਹੀ ਪ੍ਰਸਿੱਧ ਹੋ ਗਏ। ਸ਼ਾਸਤਰੀ ਸੰਗੀਤ ਦੇ ਉਸਤਾਦਾਂ ਨੂੰ ਇਕ ਅਜਿਹੇ ਕਦਰਦਾਨ ਨਾਲ ਵਾਸਤਾ ਰੱਖ ਕੇ ਤਸੱਲੀ ਹੋਈ ਜੋ ਪੈਸੇ ਦੇ ਪ੍ਰਤਾਪ ਨਾਲ ਕੇਵਲ ਸੰਗੀਤ ਸ਼ਰੋਤਾ ਹੀ ਨਹੀਂ ਸੀ ਸਗੋਂ ਉਸ ਦੀਆਂ ਘੁੰਡੀਆਂ ਅਤੇ ਬਾਰੀਕੀਆਂ ਨੂੰ ਜਾਣਨ ਵਾਲਾ ਸ਼ਾਸਤਰੀ ਸੰਗੀਤ ਦਾ ਦਿਲਦਾਦਾ ਵੀ ਸੀ।

ਸਤਿਗੁਰੂ ਜੀ ਨੇ ਇਸ ਮੰਚ ਤੋਂ ਨਾਮਧਾਰੀਆਂ ਲਈ ਲਾਭ ਉਠਾਣ ਦਾ ਜਤਨ ਜਾਰੀ ਕੀਤਾ। ਅਜ ਨਾਮਧਾਰੀਆਂ ਦੇ ਸੰਗੀਤ ਨਾਲ ਮੱਸ ਰਖਣ ਵਾਲੇ ਬੱਚੇ ਸਤਿਗੁਰੂ ਜੀ ਦੇ ਅਸ਼ੀਰਵਾਦ ਅਤੇ ਖ਼ਰਚ ਨਾਲ ਉਸਤਾਦ ਵਲਾਇਤ ਹੁਸੈਨ ਖ਼ਾਨ, ਉਸਤਾਦ ਅਮਜਦ ਅਲੀ ਖ਼ਾਨ, ਸ੍ਰੀ ਇਮਰਤ ਹੁਸੈਨ ਖ਼ਾਨ, ਪੰਡਿਤ ਕ੍ਰਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਪੰਡਿਤ ਹਰੀ ਪ੍ਰਸਾਦ ਚੁਰਸੀਆ, ਸੰਤੂਰਵਾਦਕ ਪੰਡਿਤ ਸ਼ਿਵਕੁਮਾਰ ਸ਼ਰਮਾ, ਪੰਡਿਤ ਰਾਮ ਨਾਰਾਇਣ, ਪੰਡਿਤ ਪ੍ਰੇਮ ਵਲਭ ਆਦਿ ਪਹਿਲੀ ਪਾਲ ਦੇ ਕਲਾਕਾਰਾਂ ਤੋਂ ਸੰਗੀਤ ਸਿੱਖਿਆ ਪ੍ਰਾਪਤ ਕਰ ਰਹੇ ਹਨ। ਸ: ਪਿਆਰਾ ਸਿੰਘ ਦਿੱਲੀ,

ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਵੀ ਅਜਿਹੇ ਕਲਾਕਾਰ ਹਨ ਜਿਨ੍ਹਾਂ ਨੇ ਨਾਮਧਾਰੀ ਬੱਚਿਆਂ ਵਿਚ ਆਪਣੀ ਰੂਹ ਫੂਕਣ ਦਾ ਜਤਨ ਜਾਰੀ ਰਖਿਆ ਹੋਇਆ ਹੈ।

ਸੰਗੀਤ ਹਲਕਿਆਂ ਵਿਚ ਸ੍ਰੀ ਗੁਰਦੇਵ ਸਿੰਘ, ਹਰਭਜਨ ਸਿੰਘ ਦੀ ਜੋੜੀ ਉਸਤਾਦ ਅਮਜਦ ਅਲੀ ਖ਼ਾਨ ਦੇ ਸ਼ਾਗਿਰਦਾਂ ਦੇ ਤੌਰ ਤੇ ਜਾਣੀ ਹੀ ਜਾਂਦੀ ਹੈ, ਪਰ ਇਸ ਜੋੜੀ ਨੂੰ ਭਾਰਤ ਦਾ ਹਰ ਸੰਗੀਤ ਕਲਾਕਾਰ ਨਾਮਧਾਰੀ ਕੇਂਦਰ ਦਾ ਪ੍ਰਤੀਨਿਧ ਵੀ ਸਮਝਦਾ ਹੈ। ਸ: ਅਵਤਾਰ ਸਿੰਘ ਅੰਮ੍ਰਿਤਸਰੀ ਇਮਰਤ ਹੁਸੈਨ ਜੀ ਨਾਲ ਯੂਰਪ ਵਿਚ ਆਪਣੇ ਤਬਲੇ ਦੇ ਜੌਹਰ ਵਿਖਾ ਚੁਕੇ ਹਨ। ਕਿਤਨੇ ਹੀ ਨਾਮਧਾਰੀ ਬੱਚਿਆਂ ਨੇ ਟੈਲੀਵੀਜ਼ਨ ਤੇ ਕਲਾ ਮੁਜ਼ਾਹਰਾ ਕੀਤਾ ਹੈ। ਇਹਨਾਂ ਵਿਚ ਭਾਈ ਨਿਹਾਲ ਸਿੰਘ ਪਖਾਵਜੀ ਦਾ ਸ਼ਾਗਿਰਦ ਸੁਖਵਿੰਦਰ ਸਿੰਘ ਖ਼ਾਸ ਜ਼ਿਕਰ ਯੋਗ ਹੈ। ਕਾਕਾ ਸੁਖਦੇਵ ਸਿੰਘ (੧੩), ਬਲਜੀਤ ਸਿੰਘ (੧੨), ਮੋਹਣ ਸਿੰਘ (੧੪) ਅਤੇ ਸੁਖਵਿੰਦਰ ਸਿੰਘ (੧੧) ਨੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਿੱਖਿਆ ਤੇ ਸਨੇਹ ਹਾਸਲ ਕਰਕੇ ਪੌਣੀਆਂ ਚੋਦਾਂ, ਸਵਾ ਚੋਦਾਂ, ਸਾਢੀਆਂ ਚੋਦਾਂ ਤੇ ਸਾਢੀਆਂ ਸੋਲਾਂ ਮਾਤਰਾਂ ਵਿਚ ਗਾ-ਵਜਾ ਕੇ ਗੁਣੀ ਜਨਾਂ ਨੂੰ ਮੁਗਧ ਕਰ ਛਡਿਆ ਹੈ।

ਸਤਿਗੁਰਾਂ ਦੀ ਸੰਗੀਤ ਬਾਬਤ ਇੱਛਾ ਦਾ ਸਤਿਕਾਰ ਕਰਦਿਆਂ ਦਿੱਲੀ ਦੇ ਨਾਮਧਾਰੀ ਬੜੀ ਉਦਾਰਤਾ ਨਾਲ ਧਨ ਜੁਟਾਂਦੇ ਅਤੇ ਖ਼ਰਚਦੇ ਰਹਿੰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨਾਂ ਤੇ ਕਾਫ਼ੀ ਖ਼ਰਚਾ ਆ ਜਾਣਾ ਸੁਭਾਵਕ ਹੈ, ਪਰ ਦਿੱਲੀ ਦੇ ਨਾਮਧਾਰੀ ਵਰਤਮਾਨ ਸਤਿਗੁਰੂ ਦੀ ਭਾਵਨਾ ਤੇ ਸਚਖੰਡ ਵਾਸੀ ਸਤਿਗੁਰੂ ਦੀ ਯਾਦ ਵਿਚ ਅਜਿਹਾ ਖ਼ਰਚ ਕਰਦਿਆਂ ਅਨੰਦ ਦਾ ਹੀ ਅਨੁਭਵ ਕਰਦੇ ਹਨ।

## ਨਾਮਧਾਰੀ ਫ਼ਾਰਮਜ਼

ਉਹ ਸਮਾਂ ਬੜਾ ਦੂਰ ਰਹਿ ਗਿਆ ਹੈ ਜਦੋਂ ਨਾਮਧਾਰੀਆਂ ਦਾ ਬਹੁਤ ਵਡਾ ਹਿੱਸਾ ਪਦਾਰਥਕ ਤੌਰ ਤੇ ਡਾਢਾ ਕਮਜ਼ੋਰ ਸੀ। ਅੱਜ ਨਾਮਧਾਰੀ ਕਿਸਾਨਾਂ ਤੋਂ ਲੈ ਕੇ ਕਾਰੋਬਾਰੀਆਂ ਤਕ ਮਾਇਕ ਪ੍ਰਾਪਤੀਆਂ ਵਲ ਛਾਲਾਂ ਮਾਰਦੇ ਵਧ ਰਹੇ ਹਨ। ਹਿੰਦੁਸਤਾਨ ਦੀ ਸੁਤੰਤਰਤਾ, ਸਵਰਾਜ ਵਲ ਨਾਮਧਾਰੀਆਂ ਦੀ ਪਹੁੰਚ, ਆਪਣੀ ਪਛਾੜ ਨੂੰ ਦੂਰ ਕਰਨ ਦੀ ਲਾਲਸਾ, ਨਵੀਂ ਤਾਲੀਮ ਤੇ ਕਾਰੋਬਾਰਾਂ ਦੀ ਨਵੀਂ ਟੈਕਨੀਕ — ਸਭ ਚੀਜ਼ਾਂ ਨੇ ਨਾਮਧਾਰੀਆਂ ਦੀ ਪ੍ਰਗਤੀ ਦੇ ਰਾਹ ਖੋਲ੍ਹ ਦਿਤੇ ਹਨ। ਦੇਸ਼ਾਂ ਵਿਦੇਸ਼ਾਂ ਵਿਚ ਨਾਮਧਾਰੀ ਸਤਿਗੁਰੂ ਦੀ ਕਿਰਪਾ ਅਤੇ ਆਪਣੀ ਮਿਹਨਤ ਦੇ ਸਹਾਰੇ ਨਿਤ ਵਿਸ਼ਾਲ ਹੁੰਦੇ ਪਦਾਰਥਕ ਜਗਤ ਵਿਚ ਦਾਖ਼ਲ ਹੋ ਰਹੇ ਹਨ।

ਪਰ ਕਿਸਾਨੀ ਜੁ ਆਮ ਕਰਕੇ ਪਛਾੜ ਵਿਚ ਰਹਿੰਦੀ ਹੈ, ਜੀਵਨ ਨਗਰ (ਜ਼ਿਲਾ ਸਰਸਾ) ਇਲਾਕੇ ਵਿਚ ਆਮ ਹਾਲਤ ਵਿਚੋਂ ਨਿਕਲ ਕੇ ਖ਼ਾਸ ਹਾਲਤ ਵਿਚ ਦਾਖ਼ਲ

ਹੋ ਗਈ ਹੈ। ਉਥੇ ਪੰਜ ਛੇ ਏਕੜ ਦੇ ਮਾਲਿਕ ਨੂੰ ਕਿਸੇ ਤੰਗੀ ਦਾ ਸਾਹਮਣਾ ਨਹੀਂ ਕਰਨਾ ਪੈਂਦਾ — ਏਨਾ ਕੁ ਜ਼ਮੀਨੀ ਯੂਨਿਟ ਪਰਵਾਰ ਨੂੰ ਸਾਂਵਿਆਂ ਸੁਖਾਵਿਆਂ ਰਖ ਸਕਦਾ ਹੈ। ਇਥੋਂ ਦੇ ਧਨੀ ਕਿਸਾਨ ਹੁਣ ਏਸ ਉਪਜ ਦੇ ਸਹਾਰੇ ਜਾਂ ਖੇਤੀ-ਮੁੱਲ ਦੇ ਵਾਧੇ ਕਾਰਨ ਜ਼ਮੀਨਾਂ ਵੇਚ ਕੇ ਯੂ. ਪੀ. ਆਦਿ ਦੂਜੇ ਪ੍ਰਾਂਤਾਂ ਵਿਚ ਫ਼ਾਰਮਿੰਗ ਲਈ ਜਾ ਰਹੇ ਹਨ। ਅਤੇ ਪ੍ਰਤੀਤ ਹੁੰਦਾ ਹੈ ਕਿ ਕਾਰੋਬਾਰੀਆਂ ਦੇ ਦੂਜੇ ਥਾਈਂ ਜਾ-ਜਾ ,ਵੱਸੇ ਗਰੁਪਾਂ ਵਾਂਗ ਕਿਸਾਨ ਵੀ ਬਾਹਰਲੇ ਪ੍ਰਾਂਤਾਂ ਵਿਚ ਉੱਦਮ ਅਜ਼ਮਾਣ ਲਈ ਜੁੱਟਾਂ ਦੇ ਰੂਪ ਵਿਚ ਵਿਕਾਸ ਕਰਨਗੇ।

ਗੁਰੂ ਘਰ ਦੀ ਆਰਥਕ ਸਥਿਤੀ ਜੀਵਨ ਨਗਰ (ਜ਼ਿਲਾ ਸਰਸਾ, ਹਰਿਆਣਾ) ਵਿਚ ਖ਼ਰੀਦੀ ਗਈ ਜ਼ਮੀਨ ਸਦਕਾ ਹੁਣ ਪਹਿਲਾਂ ਨਾਲੋਂ ਕਿਤੇ ਵੱਧ ਤਕੜੀ ਹੋ ਗਈ ਹੈ, ਅਤੇ ਇਹ ਜ਼ਮੀਨਾਂ ਭਾਵੇਂ ਸਾਧ ਸੰਗਤ ਦੀਆਂ ਹੀ ਹਨ ਪਰ ਇਕ ਤਜਰਬਾਕਾਰ ਕੰਟਰੋਲ ਹੇਠ ਹੋਣ ਕਾਰਨ ਉਪਜ ਦੇ ਵਾਧੇ ਵਿਚ ਮਦਦ ਕਰਦੀਆਂ ਹਨ ਅਤੇ ਇਸ ਨਾਲ ਗ਼ਰੀਬ, ਅਪਾਹਜ ਤੇ ਬਿਰਧ ਨਾਮਧਾਰੀਆਂ ਦੀ ਭਰਪੂਰ ਮਦਦ ਹੁੰਦੀ ਰਹਿੰਦੀ ਹੈ। ਸ੍ਰੀ ਜੀਵਨ ਨਗਰ ਵਿਚ ਇਕ ਬਿਰਧਸ਼ਾਲਾ ਤਾਂ ਚਾਲੂ ਰਹਿੰਦੀ ਹੀ ਹੈ ਜਿਸ ਵਿਚ ਬਜ਼ੁਰਗਾਂ ਨੂੰ ਜਦ ਤਕ ਉਹ ਸਵਸਥ ਰਹਿਣ, ਦਿਹਾੜੀ ਵਿਚ ਦੋ ਘੰਟੇ ਬੰਦਗੀ ਕਰਨ ਦੀ "ਡਿਊਟੀ" ਦੇਣੀ ਪੈਂਦੀ ਹੈ ਅਤੇ ਸਤਿਗੁਰੂ ਜੀ ਵਲੋਂ ਕੜਾਹ ਪ੍ਰਸ਼ਾਦ, ਸਰਦਾਈਆਂ ਤੇ ਦੁੱਧ ਘਿਉ ਆਦਿ ਪਦਾਰਥ ਮਿਲਦੇ ਰਹਿੰਦੇ ਹਨ।

ਜੋ ਬਜ਼ੁਰਗ ਭਜਨ ਕਰਨ ਦੀ ਡਿਊਟੀ ਦੇਣ ਦੀ ਸਮਰਥਾ ਵੀ ਨਹੀਂ ਰਖਦੇ ਉਹਨਾਂ ਨੂੰ ਨਿਵਾਸ, ਬਸਤਰ ਤੇ ਖ਼ੁਰਾਕ ਦੇ ਨਾਲ ਸੇਵਾਦਾਰ ਵੀ ਦਿਤੇ ਜਾਂਦੇ ਹਨ ਤਾਕਿ ਬਿਰਧ ਸਿੱਖ ਜ਼ਿੰਦਗੀ ਦਾ ਅੰਤਮ ਸਫ਼ਰ ਸੁਖਾਲੇ ਸਵਾਸੀਂ ਕਰ ਸਕਣ। ਇਸ ਪ੍ਰਬੰਧ ਨੂੰ ਠੀਕ ਤਰ੍ਹਾਂ ਚਲਦੇ ਰਖਣ ਲਈ ਸਤਿਗੁਰੂ ਜਦੋਂ ਵੀ ਕਦੇ ਦੌਰਿਓਂ ਵਾਪਸ ਪਰਤਦੇ ਹਨ ਆਪ ਜਾ-ਜਾ ਇਕੱਲੇ-ਇਕੱਲੇ ਬਿਰਧ ਨੂੰ ਉਹਦਾ ਦੁਖ-ਸੁਖ ਪੁੱਛਦੇ ਹਨ। ਐਨ ਸੰਭਵ ਹੈ ਸਤਿਗੁਰੂ ਜੀ ਦੇ ਗੋਡੇ ਨੂੰ ਜਟਕੇ ਅੰਦਾਜ਼ ਨਾਲ ਹਿਲਾ ਕੇ ਅਰਜ਼ ਕਰਨ ਵਾਲਾ ਬਿਰਧ ਸਿੱਖ ਕਦੇ ਇਹ ਵੇਖ ਕੇ ਸੰਤੁਸ਼ਟਤਾ ਲੈ ਗਿਆ ਹੋਵੇ ਜਾਂ ਏਸੇ ਬਿਰਧ ਸ਼ਾਲਾ ਤੋਂ ਲਾਭ ਪ੍ਰਾਪਤ ਕਰ ਗਿਆ ਹੋਵੇ।

ਹੁਣ ਇਕ ਸੱਤ ਮੁਰੱਬੇ ਦਾ ਫ਼ਾਰਮ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੰਗਲੌਰ ਦੇ ਇਲਾਕੇ ਵਿਚ ਖ਼ਰੀਦ ਲਿਆ ਗਿਆ ਹੈ ਜਿਸ ਵਿਚ ਉਹਨਾਂ ਦੀ ਪ੍ਰਬੰਧਕ ਯੋਗਤਾ ਅਤੇ ਖੇਤੀਬਾੜੀ-ਬਾਗ਼ਬਾਨੀ ਦੀ ਮੁਹਾਰਤ ਉਸ ਘੱਟ ਉਪਜਾਊ ਧਰਤੀ ਨੂੰ ਕਮਾਈ ਯੋਗ ਬਣਾ ਦੇਵੇਗੀ। ਅਜਿਹੀ ਆਸ ਵੀ ਕੀਤੀ ਜਾ ਸਕਦੀ ਹੈ ਕਿ ਨਾਮਧਾਰੀ ਫ਼ਾਰਮਜ਼ ਕਰਨਾਟਕ ਪ੍ਰਾਂਤ ਵਿਚ ਆਪਣੀ ਵਿਕੋਲਿਤਰੀ ਥਾਂ ਬਣਾ ਲੈਣ ਅਤੇ ਇਸ ਚੁਗਿਰਦੇ ਵਿਚ ਨਾਮਧਾਰੀਆਂ ਦੇ ਜੀਵਨ ਢੰਗ ਤੇ ਸਿੱਖ ਸਮਾਜ ਦੀ ਜਾਣਕਾਰੀ ਦਾ ਕਾਰਨ ਬਣਨ।

ਸਤਿਗੁਰੂ ਜੀ ਤਾਂ ਏਡੀ ਦੂਰ ਜਾ ਕੇ ਵੀ ਆਪਣੇ ਸਿੱਖਾਂ ਨੂੰ ਕਦੇ ਨ ਕਦੇ ਦਰਸ਼ਨ ਦਿੰਦੇ ਹਨ। ਪਰ ਮਹਾਰਾਜ ਬੀਰ ਸਿੰਘ ਜੀ ਤਾਂ ਇਸ ਫ਼ਾਰਮ ਵਲ ਵਿਸ਼ੇਸ਼ ਖਿੱਚ ਰਖਦੇ ਹਨ।

ਬੰਗਲੌਰ ਤੇ ਮਾਈਸੂਰ ਤਕ ਦੇ ਸਿੱਖ ਨਾਮ ਲੇਵਾ ਇਸ ਫ਼ਾਰਮ ਨੂੰ ਆਪਣੇ ਦੁਖ-ਸੁਖ ਦਾ ਕੇਂਦਰ ਸਮਝਦੇ ਹਨ, ਪਰ ਦੂਜੇ ਸਮਾਜਾਂ ਲਈ ਵੀ ਇਹ ਸੁਖਦਾਈ ਹੋ ਰਿਹਾ ਹੈ।

## ਵਿਸ਼ਵ ਸੰਗਠਨਾਂ ਵਿਚ

ਸੰਸਾਰ ਆਪਣੀ ਪਦਾਰਥਕ, ਵਿਗਿਆਨਕ ਅਤੇ ਅਧਿਆਤਮਕ ਪ੍ਰਗਤੀ ਦੇ ਨਾਲ ਨਾਲ ਪੈਰੋ ਪੈਰ ਇਕੋ ਇਕਾਈ ਹੋਣ ਵਲ ਵਧਦਾ ਚਲਾ ਜਾ ਰਿਹਾ ਹੈ। ਭਾਵੇਂ ਵੇਖਣ ਨੂੰ ਦੇਸਾਂ ਦੇ ਵਖ ਵਖ ਢਾਂਚੇ, ਪ੍ਰਬੰਧਕ ਨਜ਼ਾਮਾਂ ਦਾ ਵਖਰੇਵਾਂ ਅਤੇ ਬੋਲੀਆਂ — ਸਭਿਆਚਾਰਾਂ ਦਾ ਇਹ ਦੁਨੀਆਂ ਇਕ ਜੰਗਲ ਜਾਪਦੀ ਹੈ; ਨਿਰਸੰਦੇਹ ਇਸ ਵਿਚ ਪਸ਼ੂਬਿਰਤੀਆਂ ਦਾ ਵੀ ਬੋਲਬਾਲਾ ਹੈ — ਤਾਂ ਵੀ ਸਾਰੇ ਸੰਸਾਰ ਦੇ ਉੱਤਮ ਮਨੁੱਖ, ਇਨਸਾਨ ਦੀਆਂ ਹੁਣ ਤਕ ਦੀਆਂ ਪ੍ਰਾਪਤੀਆਂ ਨੂੰ ਤਹਿਸ-ਨਹਿਸ ਨਾ ਹੋਣ ਦੇਣ ਲਈ ਜੁੜਦੇ, ਸੋਚਦੇ ਤੇ ਪ੍ਰਭਾਵਸ਼ਾਲੀ ਕਦਮ ਉਠਾਂਦੇ ਹਨ।

ਅਜਿਹੇ ਸਭ ਸੁਜਤਨਾਂ ਨੂੰ ਜੋ ਸੰਸਾਰ ਅਮਨ ਲਈ ਕਾਰਗਰ ਕਦਮ ਉਠਾਂਦੇ ਹਨ, ਸਤਿਗੁਰੂ ਜਗਜੀਤ ਸਿੰਘ ਜੀ ਦਾ ਦਿਲੀ ਹੁੰਗਾਰਾ ਮਿਲਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਪੀਸ ਕੌਂਸਲ ਦੇ ਕਈ ਫ਼ੰਕਸ਼ਨਾਂ ਵਿਚ ਆਪ ਸ਼ਾਮਲ ਹੋ ਕੇ ਆਉਣ ਵਾਲੇ ਸਤਿਗੁਰੂ ਲਈ ਮਾਰਗ ਸੋਧਿਆ ਸੀ। ਆਪ ਇਸ ਖੇਤਰ ਵਿਚ ਏਨੀ ਬਲਵਤੀ ਤੇ ਉਦਾਰ ਭਾਵਨਾ ਵਾਲੇ ਸਨ ਕਿ ਜੇ ਵਿਦੇਸ਼ਾਂ ਵਿਚ ਜਾ ਕੇ ਨਿੱਜੀ ਸ਼ਮੂਲੀਅਤ ਕਰਨੀ ਪੈਂਦੀ ਤਾਂ ਧਾਰਮਿਕ ਕਰਮ-ਕਾਂਡਾਂ ਨੂੰ ਵੀ ਕੁਝ ਢਿਲਾਈ ਦੇਣ ਨੂੰ ਤਿਆਰ ਸਨ।

ਪਰੰਤੂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਨਾਂ ਧਰਮ-ਕਰਮ ਦੀ ਢਿਲਾਈ ਦੇ ਆਪ ਜਾਂ ਆਪਣੇ ਭਾਈ ਮਹਾਰਾਜ ਬੀਰ ਸਿੰਘ ਜੀ ਦੁਆਰਾ ਯੂਰਪ ਵਿਚ ਹੋਏ ਵਿਸ਼ਵ-ਸ਼ਾਂਤੀ ਪਰਿਸ਼ਦ ਦੇ ਸੰਸਾਰ ਸਮਾਗਮਾਂ ਵਿਚ ਭਰਪੂਰ ਹਿੱਸਾ ਪਾਇਆ ਅਤੇ ਗਹਿਰੀ ਦਿਲਚਸਪੀ ਲਈ ਹੈ।

ਗੱਲ ਨਿਰੀ ਸ਼ਾਂਤੀ ਦੀ ਹੀ ਨਹੀਂ — ਵਿਸ਼ਵ ਸ਼ਾਂਤੀ ਦੀ ਭਾਵਨਾ ਵਿਚ ਇਕ ਪੱਖ ਹੋਰ ਬੜਾ ਬਲਵਾਨ ਹੈ ਅਤੇ ਉਹ ਹੈ ਕੁੱਲ ਪ੍ਰਾਣਧਾਰੀਆਂ ਲਈ ਅਮਨ, ਭਾਵ ਕਿਸੇ ਦੁਆਰਾ ਕਤਲ ਕਰਨ, ਮਰਨ ਮਾਰਨ ਦੇ ਭੈ ਤੋਂ ਰਹਿਤ ਸੰਸਾਰ। ਵਿਸ਼ਵ ਸ਼ਾਕਾਹਾਰੀ ਸੰਗਠਨ ਨੇ ਇਸ ਪਾਸੇ ਬੜੇ ਨਿੱਗਰ ਕਦਮ ਉਠਾਏ ਹਨ। ਸਤਿਗੁਰੂ ਜੀ

ਇਸ ਸੰਗਠਨ ਨਾਲ ਵੀ ਘਨਿਸ਼ਟਤਾ ਰਖਦੇ ਹਨ ਅਤੇ ਨਿੱਜੀ ਵਿਦੇਸ਼ ਸਚਿਵ ਸ੍ਰੀ ਸਵਰਨ ਸਿੰਘ ਸਨੇਹੀ ਰਾਹੀਂ ਸੰਗਠਨ ਨਾਲ ਸਰਗਰਮ ਵਿਚਾਰ ਵਟਾਂਦਰਾ ਤੇ ਸਹਾਇਤਾ ਪਰਦਾਨ ਕਰਦੇ ਰਹਿੰਦੇ ਹਨ ।

ਨਸਲਕਸ਼ੀ, ਖੇਤੀਬਾੜੀ, ਬਾਗ਼ਬਾਨੀ ਨਾਲ ਸੰਬੰਧਤ ਅਤੇ ਹੋਰ ਵਿਸ਼ਵ ਸੰਗਠਨਾਂ ਨਾਲ ਆਪ ਆਪਣੇ ਸੇਵਕਾਂ ਰਾਹੀਂ ਜਾਂ ਸਿੱਧਿਆਂ ਹੀ ਸੰਪਰਕ ਬਣਾਈ ਰਖਦੇ ਹਨ ।

ਆਪਣੇ ਨਿੱਜੀ ਧਰਮ-ਕਰਮਾਂ ਨੂੰ ਨਿਰੰਤਰ ਭੁਗਤਾਂਦਿਆਂ, ਸਿੱਖਾਂ ਸੇਵਕਾਂ ਤੇ ਦੇਸ ਵਿਦੇਸਾਂ ਦੇ ਹੋਰ ਲੋਕਾਂ ਵਿਚ ਗੁਰਸਿੱਖੀ, ਗੁਰਬਾਣੀ ਤੇ ਗੁਰੂ ਮਤ ਦਾ ਪਰਚਾਰ ਕਰਦਿਆਂ ਆਪ ਸੰਸਾਰ ਦੀਆਂ ਉਪਰੋਕਤ ਹੋਰ ਜਥੇਬੰਦੀਆਂ ਨਾਲ ਵੀ ਜੋ ਦਿਲਚਸਪੀ ਰਖਣ ਅਤੇ ਉਹਨਾਂ ਲਈ ਸਰਗਰਮੀ ਨਾਲ ਕਾਰਜ ਕਰ ਸਕਣ ਤਾਂ ਇਹ ਨਿੱਜੀ ਜੀਵਨ ਦੇ ਸੁਖ ਆਰਾਮ ਵਾਲੀ ਗੱਲ ਨਹੀਂ, ਸਗੋਂ ਸਰਬੱਤ ਦੇ ਭਲੇ ਦੇ ਆਦਰਸ਼ ਨੂੰ ਪਰਣਾਏ ਹੋਣ ਕਰਕੇ ਹੈ ।

ਗੁਰਗੱਦੀਓਂ ਬਾਅਦ ਦੇ ਕਾਰਜਾਂ ਦਾ ਇਹ ਸਿੰਘਾਵਲੋਕਨ ਹੀ ਹੈ, ਵਿਆਖਿਆ ਕਰਨੀ ਹੋਵੇ ਤਾਂ ਇਕ ਇਕ ਮੱਦ ਤੇ ਪੁਸਤਕ ਤਿਆਰ ਹੋ ਸਕਦੀ ਹੈ, ਪਰ ਤਾਂ ਵੀ ਅਜਿਹੇ ਹੋਰ ਅਨੇਕਾਂ ਕੰਮ ਹਨ ਜਿਨ੍ਹਾਂ ਵਲ ਸਤਿਗੁਰੂ ਜੀ ਦਾ ਧਿਆਨ ਤਾਂ ਹੈ ਪਰ ਪਦਾਰਥਕ ਔਕੜਾਂ, ਸਮਾਂ ਅਤੇ ਉਹਨਾਂ ਦੇ ਇੱਛਾ ਅਨੁਸਾਰ ਸੰਚਾਲਨ ਕਰਨ ਵਾਲੇ ਵਿਅਕਤੀਆਂ ਦੀ ਢੂੰਡ ਦੇਰੀ ਦਾ ਕਾਰਨ ਬਣੀ ਹੋਈ ਹੈ । ਜਿਉਂ ਜਿਉਂ ਸਮਾਂ ਅਤੇ ਹਾਲਾਤ ਆਗਿਆ ਦੇਈ ਜਾਣਗੇ ਤਿਉਂ ਤਿਉਂ ਹੋਰ ਖੇਤਰਾਂ ਵਲ ਵੀ ਸਤਿਗੁਰੂ ਜੀ ਦਾ ਧਿਆਨ, ਉਦਾਰਤਾ ਅਤੇ ਸੂਝ ਚਮਤਕਾਰ ਕਰਦੇ ਜਾਣਗੇ ।

## ਅੰਤਿਕਾ

ਏਨੇ ਸਾਰੇ ਰੁਝੇਵਿਆਂ. ਮੁਹਿੰਮਾਂ ਅਤੇ ਅਨ ਧਰਮੀਆਂ ਨਾਲ ਤਾਲ ਮੇਲ ਰਖਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਅਨੰਦ ਦੀ ਗੰਗਾ ਵਹਾਂਦੇ, ਬੱਚਿਆਂ ਬਿਰਧਾਂ, ਜਵਾਨਾਂ ਮੁਟਿਆਰਾਂ ਅਤੇ ਵਿਹਾਰੀਂ ਖੁਭੇ ਜੋੜਿਆਂ ਨੂੰ ਧਰਮ ਕਰਮ ਦ੍ਰਿੜ੍ਹਾਂਦੇ ਹੋਏ ਇਕ ਰਸ ਤੁਰੇ ਰਹਿੰਦੇ ਹਨ । ਭਾਵੇਂ ਕਿੰਨੀ ਵੀ ਆਰਾਮਦਿਹ ਮੋਟਰ ਥੱਲੇ ਹੋਵੇ, ਹਵਾਈ ਜਹਾਜ਼ ਕਿੰਨੀ ਵੀ ਤੇਜ਼ ਉਡਾਰੀ ਭਰ ਰਿਹਾ ਹੋਵੇ, ਪਰ ਸਤਿਗੁਰੂ ਜੀ ਦੀ ਕੋਮਲ ਕਾਇਆ ਨੂੰ ਆਰਾਮ ਕਿੱਥੇ ?

ਕਿਸੇ ਥਾਂ ਦਰਸ਼ਨ ਪ੍ਰੇਮੀਆਂ ਦੀਆਂ ਭੀੜਾਂ ਇੰਤਜ਼ਾਰ ਵਿਚ ਹਨ, ਕਿਤੇ ਕੋਈ ਉਮਰੋਂ ਪੁੱਗਿਆ ਬਿਰਧ ਸਤਿਗੁਰਾਂ ਦੇ ਦਰਸ਼ਨ ਅੰਤਮ ਘੜੀਆਂ ਵਿਚ ਕਰਨ ਲਈ ਵਿਆਕੁਲ ਹੈ, ਕਿਧਰੇ ਹੋਣੀ ਦੇ ਸ਼ਿਕਾਰ ਹੋਏ ਪੁੱਤਰ ਦੇ ਮਾਪੇ, ਧੀਰਜ ਦੀ ਬਖਸ਼ਿਸ਼ ਮੰਗਣ ਲਈ ਘਰ ਚਰਣ ਪਾਣ ਦੀ ਅਰਜ਼ੋਈ ਹੰਝੂ ਭਿੱਜੀਆਂ ਅੱਖਾਂ ਨਾਲ ਕਰ ਰਹੇ ਹਨ, ਕੋਈ ਨੌਜਵਾਨ ਕੰਮ ਕਾਰ ਤੇ ਲਗਣ ਦੀ ਖ਼ੁਸ਼ੀ ਵਿਚ ਜਾਂ ਨਵਾਂ ਕਾਰੋਬਾਰ ਅਰੰਭ ਕਰਨ ਲਈ ਸਾਰੇ ਸੁਖਾਂ ਦਾ ਮੂਲ ਸਤਿਗੁਰੂ ਜੀ ਦੇ ਮੰਗਲਕਾਰੀ ਚਰਨਾਂ ਦਾ ਗ੍ਰਹਿ ਪਰਵੇਸ਼ ਮੰਗਦਾ ਹੈ — ਇੰਜ ਪ੍ਰਕਾਸ਼ ਤੇ ਸੁਖ ਦਾ ਸੂਰਜ ਤਾਂ ਇਕ ਦੇਹਧਾਰੀ ਸਤਿਗੁਰੂ ਹੈ, ਪਰ ਉਸ ਦੇ ਦਰਸ਼ਨ ਯਾਚਕਾਂ ਦਾ ਪਾਰਾਵਾਰ ਨਹੀਂ ।

ਸਤਿਗੁਰਾਂ ਦਾ ਕੋਡ ਆਫ਼ ਕੰਡਕਟ ਤਾਂ ਗੁਰਬਾਣੀ ਹੈ । ਉਹਨਾਂ ਦਾ ਚਰਿੱਤਰ ਅਜਿਹੀ ਕੁਠਾਲੀ ਵਿਚ ਢਲਿਆ ਹੋਇਆ ਹੈ ਜਿਸ ਵਿਚ ਆਦਿ ਗ੍ਰੰਥ ਜੀ ਦੀ ਬਾਣੀ ਦੀ ਅਗਨੀ ਪੂਰਵ ਸਤਿਗੁਰੂਆਂ ਦੇ ਆਦਰਸ਼ ਵਾਕਾਂ ਨਾਲ ਤਪਦੀ ਰਹਿੰਦੀ ਹੈ । ਇਸ ਲਈ ਉਹਨਾਂ ਦਾ ਆਪਣਾ ਨੇਮ ਕਰਮ ਕੋਈ ਉਪਰੋਂ ਠੋਸੀ ਮਜਬੂਰੀ ਨਹੀਂ, ਸਗੋਂ ਸਹਿਜ-ਸੁਭਾਵੀ ਕਿਰਿਆ ਹੈ । ਆਮ ਆਦਮੀ ਨੂੰ ਏਨਾ ਸਤਿਕਾਰ, ਪਿਆਰ ਤੇ ਹਰ ਤਰ੍ਹਾਂ ਦੀ ਮਾਇਆ ਪ੍ਰਾਪਤ ਹੁੰਦੀ ਹੋਵੇ ਤਾਂ ਥਿੜਕਦਿਆਂ-ਵਿਗੜਦਿਆਂ ਦੇਰ ਨਾ ਲਗੇ; ਊਣਾ ਭਾਂਡਾ ਉਪਰੋਕਤ ਸਭ ਕੁਝ ਦੀ ਪ੍ਰਾਪਤੀ ਬਾਅਦ ਹੰਕਾਰ ਦਾ ਸ਼ਿਕਾਰ ਹੋਇਆ ਬੁੱਕਦਾ ਫਿਰੇ, ਪਰ ਏਧਰ ਸਤਿਗੁਰੂ ਹਨ ਇਕ ਆਦਰਸ਼ ਪੁਰਸ਼ ਜੋ ਇਸ ਸਭ ਕੁਝ ਨੂੰ ਇਕ ਪਾਬੰਦ ਜੀਵਨ ਨਾਲ ਭੋਗਦੇ ਨ੍ਰਮਰ ਤੋਂ ਹੋਰ ਨਮਰ ਹੋਈ ਜਾਂਦੇ ਹਰ ਕਿਸੇ ਦੇ ਕੰਮ ਆਉਣ ਲਈ ਦਿਨ ਰਾਤ ਇਕ ਕੀਤੀ ਰਖਦੇ ਹਨ ।

ਸਤਿਗੁਰਾਂ ਦੇ ਰੋਜ਼ਾਨਾ ਨੇਮ ਵਿਚ ਢਾਈ ਵਜੇ ਅੰਮ੍ਰਿਤ ਵੇਲੇ ਉਠ ਕੇ ਜੰਗਲ ਮੈਦਾਨ ਜਾਣਾ, ਸਕੇਸ਼ ਇਸ਼ਨਾਨ ਕਰਨਾ, ਢਾਈ ਮਾਲਾ ਪੱਕੀਆਂ ਭਜਨ ਕਰਨਾ, ਦਸ ਬਾਣੀਆਂ

ਦਾ ਪਾਠ, ਆਸਾ ਦੀ ਵਾਰ ਦਾ ਕੀਰਤਨ ਸੁਣਨਾ-ਕਰਨਾ, ਦਿਨ ਚੜ੍ਹੇ ਮੇਲ-ਮੁਲਾਕਾਤਾਂ, ਦਰਸ਼ਨ ਪਰਸ਼ਨ, ਦੁਪਹਿਰ ਦਾ ਇਕ ਘੰਟਾ ਸਮੂਹਕ ਸਿਮਰਨ, ਸ਼ਾਮ ਦਾ ਦੀਵਾਨ, ਬਾਅਦ ਪ੍ਰਬੰਧ ਨਾਲ ਸੰਬੰਧਤ ਵਿਅਕਤੀਆਂ ਨਾਲ ਸਲਾਹ ਮਸ਼ਵਰੇ ਅਤੇ ਰਾਤ ਨੂੰ ੧੦ ਵਜੇ ਤਕ ਬਿਰਾਜ ਜਾਣਾ ਆਮ ਕਰਕੇ ਜ਼ਰੂਰੀ ਹੈ। ਵਖ ਵਖ ਸਮਿਆਂ ਤੇ ਰੋਜ਼ਾਨਾ ਚਾਰ ਇਸ਼ਨਾਨ। ਅਤੇ ਸਾਰੇ ਚਲਦੇ ਪਰੋਗਰਾਮਾਂ ਵਿਚ ਇਕ ਵੇਲੇ ਪ੍ਰਸ਼ਾਦ ਪਾਣੀ, ਦੂਜੇ ਵੇਲੇ ਫਲੋਂਹਾਰ ਤੇ ਰਾਤ ਨੂੰ ਛੋਟਾ ਗਲਾਸ ਠੰਢੇ ਦੁੱਧ ਦਾ — ਏਨੇ ਕੁ ਆਹਾਰ ਨਾਲ ਔਸਤ ਆਦਮੀ ਨਾਲੋਂ ਕਈ ਗੁਣਾਂ ਵੱਧ ਸਰਗਰਮੀ ਨਾਲ ਜਿਊਣਾ ਇਹ ਸਤਿਗੁਰੂ ਪੁਰਖ ਦਾ ਹੀ ਕੰਮ ਹੈ।

ਗੁਰਬਾਣੀ ਦਾ ਇਹ ਸ਼ਬਦ ਅੱਖਰ ਅੱਖਰ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਢੁਕਦਾ ਹੈ :

ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ।
ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ, ਅਉਗੁਣ ਕੋ ਨ ਚਿਤਾਰੇ
ਪਤਿਤ ਪਾਵਨੁ ਹਰਿ ਬਿਰਦੁ ਸਦਾਏ, ਇਕੁ ਤਿਲੁ ਨਹੀਂ ਭੰਨੈ ਘਾਲੇ।

ਮਿਲਣ ਦੇ ਪਤੇ :

(੧) ਪ੍ਰਬੰਧਕ, ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਜ਼ਿਲਾ ਲੁਧਿਆਣਾ (ਪੰਜਾਬ)

(੨) ਮੈਨੇਜਰ ਸਤਿਜੁਗ, ਸ੍ਰੀ ਜੀਵਨ ਨਗਰ, ਜ਼ਿਲਾ ਸਿਰਸਾ, ਹਰਿਆਣਾ

(੩) ਜਨਰਲ ਸਕੱਤਰ, ਨਾਮਧਾਰੀ ਦਰਬਾਰ K-17 ਰਾਜੌਰੀ ਗਾਰਡਨ, ਨਵੀਂ ਦਿੱਲੀ